ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼




# ਤਰਕਸ਼ੀਲ

# TARKSHEEL

ਜੁਲਾਈ - ਅਗਸਤ 2021

ਅੰਤਰ ਝਾਤ :


- ਸਾਹਿਬ ਤੁਮਹਾਰੇ ਰਾਮਰਾਜ ਮੇਂ (16)
- ਕੋਰੋਨਾ ਦੇ ਦਿਮਾਗੀ ਪ੍ਰਭਾਵ (17)
- 5G ਸਾਡੇ ਲਈ ਕਿੰਨਾ ਕੁ ਖਤਰਨਾਕ (20)
- ਦਵਾਈਆਂ ਦੇ ਸਾਈਡ ਇਫੈਕਟ (41)


'ਤਰਕ ਅਤੇ ਕਿੰਤੂ ਬਿਨ੍ਹਾਂ ਕਿਸੇ ਚੀਜ਼ 'ਚ ਯਕੀਨ ਬੁਰਾ ਹੈ।' : ਈਅਨ ਐੱਮ. ਬੈਂਕਸ

## ‘ਰਾਤ’ ਦਾ ਐਲਾਨਨਾਮਾ

***ਗੁਰਮੀਤ ਕੜਿਆਲਵੀ***

ਉਨ੍ਹਾਂ ਆਪਣੇ ਮੈਨੀਫੈਸਟੋ ’ਚ
ਸਾਫ ਸਾਫ ਲਿਖਿਆ ਹੈ,
ਮਹਿਕਾਂ ਵੰਡਣ ਵਾਲੇ ਫੁੱਲਾਂ ਦੀਆਂ
ਹੱਦਾਂ ਨਿਸ਼ਚਿਤ ਕਰਾਂਗੇ।
ਪਿਆਰ ਦੇ ਗੀਤ ਗਾਉਂਦੀ ਕੋਇਲ
ਦੇਸ਼ ਬਦਰ ਹੋਵੇਗੀ,
ਰੰਗ ਬਿਰੰਗੀਆਂ ਤਿੱਤਲੀਆਂ
ਇਕੋ ਰੰਗ ਹੀ ਧਾਰਨ ਕਰਨਗੀਆਂ!
ਗਾਲੜ੍ਹ ਇਕ ਤੋਂ ਦੂਜੀ ਟਾਹਣੀ
ਮਰਜ਼ੀ ਨਾਲ ਨਹੀਂ ਜਾਏਗੀ,
ਕਬੂਤਰ ਗੁਟਰਗੂੰ ਗੁਟਰਗੂੰ ਦੀ ਥਾਂ
ਸਾਡੀ ਭਾਸ਼ਾ ਬੋਲਣਗੇ
ਤੇ ਖਾਸ ਗੱਲ---
ਇਹ ਸਾਰੇ ਹੁਕਮ
ਇਨਸਾਨਾਂ ’ਤੇ ਵੀ
ਇੰਨ ਬਿੰਨ ਲਾਗੂ ਹੋਣਗੇ।
ਉਨ੍ਹਾਂ ਐਲਾਨ ਕੀਤਾ ਹੈ
ਜੰਗਲ ਦੇ ਸਾਰੇ ਰੁੱਖਾਂ ਦੀ
ਇੱਕੋ ਜਿਹੀ ਹੋਵੇਗੀ ਉਚਾਈ।
ਸਾਰੀਆਂ ਨਦੀਆਂ,
ਪਹਾੜਾਂ ਵੱਲ ਨੂੰ ਵਹਿਣਗੀਆਂ।
ਸਾਰੇ ਪਹਾੜ
ਸਮੁੰਦਰ ਜਿੰਨੇ ਗਹਿਰੇ ਹੋਣਗੇ,
ਸਮੁੰਦਰ
ਮਾਰੂਥਲ ਵਾਂਗ ਖੁਸ਼ਕ ਹੋਣਗੇ
ਤੇ ਮਾਰੂਥਲ
ਭੱਖੜਾ ਹੀ ਉਗਾ ਸਕਣਗੇ
ਤੇ ਖਾਸ ਗੱਲ
ਇਹ ਸਾਰੇ ਹੁਕਮ
ਖੇਤਾਂ ’ਤੇ ਵੀ
ਹੂ-ਬ-ਹੂ ਲਾਗੂ ਹੋਣਗੇ।
ਐਲਾਨ ਬੜਾ ਸਪੱਸ਼ਟ ਹੈ
ਗੁਲਾਮੀ ਸ਼ਬਦ
ਆਜ਼ਾਦੀ ਲਈ ਵਰਤਿਆ ਜਾਵੇ
ਘਰ ਨੂੰ ਛੁਪਣਗਾਹ
ਤਸਲੀਮ ਕੀਤਾ ਜਾਵੇ
ਜੇਲ੍ਹ ਸਭ ਤੋਂ ਸੁਰੱਖਿਅਤ
ਰਿਹਾਇਸ਼ ਗਾਹ ਸਮਝੀ ਜਾਵੇ,
ਆਕਾਸ਼ ਨੂੰ
‘ਦੇਵ ਭੂਮੀ’ ਮੰਨਿਆ ਜਾਵੇ
‘ਪਤਾਲ’ ਵਿੱਚ ਤਾਰੇ ਲਿਸ਼ਕਦੇ
ਮੰਨ ਲਏ ਜਾਣ
ਤੇ ਖਾਸ ਗੱਲ----
ਇਹਨਾਂ ਹੁਕਮਾਂ ਦੀ ਪਾਲਣਾ
‘ਦੇਸ਼ ਭਗਤ’ ਹੋਣ ਦੀ
ਕਸੌਟੀ ਹੋਵੇਗੀ।
ਉਨ੍ਹਾਂ ਦਾਅਵਾ ਕੀਤਾ
ਨਵਾਂ ਤੇ ਨਿਵੇਕਲਾ ਕਰਾਂਗੇ।
ਪਿੰਡ ਦੀ ਹਰ ਗਲੀ ਮੁਹੱਲੇ ਨੂੰ
ਨਵਾਂ ਨਾਮ ਦਿਆਂਗੇ।
ਇਤਿਹਾਸ ਲਈ
ਨਵੇਂ ਨਾਇਕ ਘੜਾਂਗੇ।
ਚੌਂਕਾਂ ’ਚ ਨਵੇਂ ਮਸੀਹੇ ਲਾਵਾਂਗੇ।
ਕਿਤਾਬਾਂ ’ਚੋਂ
ਬਾਗ਼ੀਆਨਾ ਬੂ ਮਾਰਦੇ ਸ਼ਬਦ ਕੱਢਾਂਗੇ
ਮਿਥਿਹਾਸ ’ਚੋਂ ਲੱਭਾਂਗੇ
ਵਿਗਿਆਨਕ ਲੱਭਤਾਂ ਦਾ ਪਸਾਰਾ
ਤੇ ਸੌ ਦੀ ਇਕੋ ਗੱਲ
ਆਪਣੇ ‘ਰੱਬ’ ਹੋਣ ਬਾਰੇ
ਸੰਵਿਧਾਨ ’ਚ ਦਰਜ ਕਰਾਂਗੇ।
ਉਹ ਆਖਦੇ ਨੇ
ਸਾਡੇ ਐਲਾਨਾਂ ਨੂੰ
‘ਲੋਕਤੰਤਰ ਦੀ ਜੈ’ ਕਿਹਾ ਜਾਵੇ ।

***ਮੋਬਾ. 98726 40994***

“ਸਾਨੂੰ ਪੂਰਨ, ਸੱਚ ਭਰਪੂਰ ਜਾਣਕਾਰੀ ਹੋਣੀ ਚਾਹੀਦੀ ਹੈ ਤੇ ਇਸ ਗੱਲ ਉੱਤੇ ਨਿਰਭਰ ਹੋਣਾ ਚਾਹੀਦਾ ਹੈ ਕਿ ਉਹਨੇ ਕੀਹਦੇ ਕੰਮ ਆਉਣਾ ਹੈ।” ...*ਲੈਨਿਨ*



**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ‘ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)’ ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234
IFSC : PUNB0004400

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਰਾਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਸੰਪਾਦਕੀ



ਭਾਰਤੀ ਸੱਤਾ 'ਤੇ ਕਾਬਜ ਭਾਜਪਾ ਵੱਲੋਂ ਲੋਕਾਂ ਵਿੱਚ ਪਨਪ ਰਹੀਂ ਵਿਗਿਆਨਕ ਚੇਤਨਾ ਨੂੰ ਖੁੰਢਾ ਕਰਨ ਲਈ ਲਗਾਤਾਰ ਗੈਰ-ਵਿਗਿਆਨਕ, ਤਰਕਹੀਣ ਪ੍ਰਚਾਰ ਦਾ ਹੜ੍ਹ ਲਿਆਂਦਾ ਜਾ ਰਿਹਾ ਹੈ। ਇਸ ਸੰਦਰਭ ਵਿੱਚ ਜੇ ਅਸੀਂ ਕੋਰੋਨਾ ਦੇ ਸੰਬੰਧ ਵਿੱਚ ਇਸ ਦੇ ਆਗੂਆਂ ਦੇ ਆਏ ਬਿਆਨਾਂ ਨੂੰ ਹੀ ਲੈ ਲਈਏ ਤਾਂ ਮਨਸ਼ਾ ਸਾਫ ਹੋ ਜਾਂਦਾ ਕਿ ਕਿਵੇਂ ਇਹ ਜਨਤਾ ਨੂੰ ਅੰਧਵਿਸ਼ਵਾਸਾਂ, ਕਿਸਮਤਵਾਦੀ ਫਲਸਫੇ ਵਿੱਚ ਉਲਝਾ ਕੇ ਲੁਟੇਰੇ ਰਾਜ ਪ੍ਰਬੰਧ ਦੀ ਉਮਰ ਲੰਬੀ ਕਰਨਾ ਚਾਹੁੰਦੇ ਹਨ। ਭੋਪਾਲ ਲੋਕ ਸਭਾ ਹਲਕੇ ਤੋਂ ਭਾਜਪਾ ਦੀ ਸੰਸਦ ਮੈਂਬਰ ਪ੍ਰਗਿਆ ਠਾਕੁਰ ਨੇ 'ਦਾਅਵਾ' ਕੀਤਾ ਕਿ ਗਊ ਮੂਤਰ ਦਾ 'ਅਰਕ' ਪੀਣ ਨਾਲ ਕੋਵਿਡ-19 ਨਹੀਂ ਹੋਵੇਗਾ ਕਿਉਂਕਿ ਇਸ ਨਾਲ ਫੇਫੜਿਆਂ ਦੀ ਇਨਫੈਕਸ਼ਨ ਦੂਰ ਹੁੰਦੀ ਹੈ। ਮੱਧ ਪ੍ਰਦੇਸ਼ ਵਿੱਚ ਭਾਜਪਾ ਸਰਕਾਰ ਦੀ ਸੱਭਿਆਚਾਰਕ ਮਾਮਲਿਆਂ ਦੀ ਮੰਤਰੀ ਊਸ਼ਾ ਠਾਕੁਰ ਨੇ ਕੋਰੋਨਾ ਤੋਂ ਬਚਣ ਲਈ ਯੱਗ ਕਰਨ ਦੀ ਸਲਾਹ ਦਿੱਤੀ ਹੈ। ਇੱਕ ਮੰਤਰੀ ਨੇ ਇੱਕ ਖਾਸ ਬਰਾਂਡ ਦੇ ਪਾਪੜ ਨੂੰ ਕੋਰੋਨਾ ਦਾ ਤੋੜ ਦੱਸਿਆ। ਮੋਦੀ ਰਾਜ ਵਿੱਚ ਗੋਹਾ ਇਸ਼ਨਾਨ ਤਾਂ ਇੱਕ ਆਮ ਜਿਹੀ ਗੱਲ ਬਣ ਗਈ ਹੈ। ਉਤਰਾਖੰਡ ਦੇ ਸਾਬਕਾ ਮੁੱਖ ਮੰਤਰੀ ਤ੍ਰਿਵੇਂਦਰ ਸਿੰਘ ਰਾਵਤ ਨੂੰ ਸੁਣੋ – 'ਕੋਰੋਨਾ ਵਾਇਰਸ ਜੀਵਤ ਪ੍ਰਾਣੀ ਹੈ ਅਤੇ ਉਹ ਵੀ ਜਿਉਣ ਦਾ ਹੱਕ ਰੱਖਦਾ ਹੈ। ਅਸੀਂ ਇਸ ਨੂੰ ਖਤਮ ਕਰਨ ਦੇ ਰਾਹ ਪਏ ਹੋਏ ਹਾਂ। ਇਹੀ ਵਜ੍ਹਾ ਕਿ ਉਹ ਲਗਾਤਾਰ ਆਪਣਾ ਰੂਪ ਵਟਾ ਕੇ ਖ਼ੁਦ ਨੂੰ ਜਿਉਂਦਾ ਰੱਖਣ ਦੀ ਵਾਹ ਲਾ ਰਿਹਾ।' ਆਪਣੇ ਇਸ ਏਜੰਡੇ ਨੂੰ ਲਾਗੂ ਕਰਨ 'ਤੇ ਭਾਜਪਾ ਐਨੀ ਉਤਾਰੂ ਹੈ ਕਿ ਉੱਤਰ ਪ੍ਰਦੇਸ਼ ਦੇ ਮੁੱਖ ਮੰਤਰੀ ਯੋਗੀ ਆਦਿਤਿਆਨਾਥ ਦੀ ਕਿਤਾਬ 'ਹਠਯੋਗ ਕਾ ਸਵਰੂਪ ਵਾ ਸਾਧਨਾ' ਅਤੇ ਰਾਮ ਦੇਵ ਦੀ ਕਿਤਾਬ 'ਯੋਗ ਸਾਧਨਾ ਵਾ ਯੋਗ ਚਿਕਿਤਸਾ ਰਹੱਸਿਆ' ਨੂੰ ਚੌਧਰੀ ਚਰਨ ਸਿੰਘ ਯੂਨੀਵਰਸਿਟੀ, ਮੇਰਠ ਦੇ ਫਿਲਾਸਫੀ ਵਿਸ਼ੇ ਦੇ ਪਾਠਕ੍ਰਮ ਦਾ ਹਿੱਸਾ ਬਣਾਇਆ ਗਿਆ ਹੈ। ਤਰਕਹੀਣਤਾ ਦੇ ਇਸ ਅਥਾਹ ਸਮੁੰਦਰ ਦੇ ਪ੍ਰਵਾਹ ਦੇ ਨਾਲ ਭਾਜਪਾ ਦਾ ਘੱਟ ਗਿਣਤੀਆਂ ਪ੍ਰਤੀ ਨਫ਼ਰਤ ਅਤੇ ਅਸਹਿਮਤੀ ਦੀਆਂ ਅਵਾਜ਼ਾਂ ਨੂੰ ਦਬਾਉਣ ਲਈ ਜਬਰ ਦਾ ਏਜੰਡਾ ਬਾਦਸਤੂਰ 'ਚੜ੍ਹਦੀਆਂ' ਕਲਾ 'ਚ ਹੈ। ਉੱਤਰ ਪ੍ਰਦੇਸ਼ ਦੇ ਗਾਜ਼ੀਆਬਾਦ ਜਿਲੇ ਦੇ ਪਿੰਡ ਲੋਨੀ 'ਚ ਇੱਕ ਬਜ਼ੁਰਗ ਮੁਸਲਿਮ ਵਿਅਕਤੀ ਸਮਦ ਦੀ ਬੁਰੀ ਤਰ੍ਹਾਂ ਕੁੱਟ ਮਾਰ ਕਰਨ, ਦਾੜ੍ਹੀ ਕੱਟਣ, ਜੰਗਲੀ ਇਲਾਕੇ ਵਿੱਚ ਲਿਜਾ ਕੇ 'ਜੈ ਸ਼੍ਰੀ ਰਾਮ' ਤੇ 'ਵੰਦੇ ਮਾਤਰਮ' ਦੇ ਨਾਹਰੇ ਲਾਉਣ ਲਈ ਮਜਬੂਰ ਕਰਨ ਦੀ ਘਟਨਾ ਵਾਪਰੀ ਹੈ। ਕੋਈ ਗ੍ਰਿਫਤਾਰੀ ਨਹੀਂ ਅਜੇ। ਅਜਿਹੀਆਂ ਘਟਨਾਵਾਂ ਨੂੰ ਰੋਕਣਾ ਕੀ ਸਟੇਟ ਦੀ ਜ਼ਿੰਮੇਵਾਰੀ ਨਹੀਂ ? 'ਮੋਦੀ ਜੀ ਹਮਾਰੇ ਬੱਚੋਂ ਕੇ ਟੀਕੇ ਵਿਦੇਸ਼ ਕਿਉਂ ਭੇਜ ਦੀਏ' ਕੋਵਿਡ ਦੇ ਸੰਬੰਧ 'ਚ ਭਾਰਤ ਸਰਕਾਰ ਦੀ ਨਾਕਾਮੀ ਨੂੰ ਦਰਸਾਉਂਦੇ ਇਹ ਪੋਸਟਰ ਲਗਾਉਣ 'ਤੇ ਦਿੱਲੀ ਪੁਲਿਸ ਨੇ 25 ਐੱਫ.ਆਈ.ਆਰ. ਦਰਜ ਕਰਕੇ 25 ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਹੈ। ਕਿੱਥੇ ਹੈ ਜਮਹੂਰੀਅਤ ? ਦੇਸ਼ ਵਿੱਚ ਤਰਕਹੀਣਤਾ, ਫ਼ਿਰਕੂ ਨਫਰਤ ਅਤੇ ਜਬਰ ਆਦਿ ਦਾ ਲਗਾਤਾਰ ਵੱਧ ਫੁੱਲ ਰਿਹਾ ਮਾਹੌਲ ਤਰਕਸ਼ੀਲਾਂ ਨੂੰ ਹੋਰ ਵਧੇਰੇ ਸ਼ਿੱਦਤ ਨਾਲ ਵਿਗਿਆਨਕ ਪ੍ਰਚਾਰ ਪ੍ਰਸਾਰ ਕਰਨ ਲਈ ਆਵਾਜ਼ਾਂ ਮਾਰ ਰਿਹਾ। ਆਓ! ਇਸ ਇਤਿਹਾਸਕ ਜ਼ਿੰਮੇਵਾਰੀ ਨੂੰ ਬੇਖੌਫ਼ ਹੋ ਕੇ ਹੱਥਾਂ 'ਚ ਲੈਂਦੇ ਹੋਏ ਮੈਦਾਨ 'ਚ ਡਟੀਏ।

## ਤਤਕਰਾ


1. ਸੰਪਾਦਕੀ ........................ 1
2. ਪੁਨਰ ਜਨਮ, ਰੂਹ ਅਤੇ ਮਨੁੱਖੀ ਬਲੀ ........................ 2
3. ਪੰਜ ਸੌ ਕਰੋੜੀ 'ਭਗਵਾਨ' ਦਾ ਪਰਦਾਫਾਸ਼ ........................ 4
4. ਕੋਰੋਨਾ, ਤੁਲਸੀਦਾਸ ਅਤੇ 'ਭਾਵੀ ਦਾ ਖੇਡ' ........................ 5
5. ਖ਼ਬਰ ਹੈ ਕਿ ........................ 6
6. ਮੁਲਾਕਾਤ ........................ 7
7. ਰਾਹ ਰੁਸ਼ਨਾਈ ........................ 10
8. ਤਰਕਸ਼ੀਲਤਾ ........................ 11
9. ਸੈੱਲ ਘੱਟ ਹੋਣਾ ........................ 14
10. ਸਾਹਿਬ ਤੁਮਹਾਰੇ ਰਾਮਰਾਜ ਮੇਂ .... 16
11. ਕੋਰੋਨਾ ਦੇ ਦਿਮਾਗੀ ਪ੍ਰਭਾਵ ...... 17
12. 5G ਸਾਡੇ ਲਈ ਕਿੰਨੀ ਕੁ ਖਤਰਨਾਕ ........................ 20
13. ਬੋਲ ਸਦੀਵੀਂ ........................ 25
14. ਪੈੜਾਂ ........................ 26-27
15. ਕੇਸ ਰਿਪੋਰਟ ........................ 28
16. ਬਾਲ ਪੰਨੇ ........................ 30
17. ਅਮਰੀਕਾ ਵਿੱਚ ਘਟ ਰਿਹਾ ਚਰਚ ਦਾ ਬੋਲਬਾਲਾ ............ 33
18. ਯੋਗ, ਭਗਵੇਂ ਕੱਪੜਿਆਂ ਦੀ ਆੜ ਵਿੱਚ ਰਾਮਦੇਵ ............ 35
19. ਕੈਮਲੂਪਸ ਦੁਨੀਆਂ ਦੇ ਹਰ ਹਿੱਸੇ 'ਚ ਨੇ ........................ 37
20. ਆਓ ਵਿਗਿਆਨਕ ਕਾਰਨ ਜਾਣੀਏ ........................ 38
21. ਦਵਾਈਆਂ ਦੇ ਸਾਈਡ ਇਫੈਕਟ ਦਾ ਭੰਬਲ ਭੂਸਾ ......... 41
22. ਜੀਨ ਥੈਰੇਪੀ ........................ 44
23. ਪ੍ਰਤੀਕਰਮ ........................ 47
24. ਪੇਸ਼ਕਦਮੀਆਂ ........................ 49
25. ਪ੍ਰਾਪਤ ਆਰਥਿਕ ਸਹਾਇਤਾ .... 51
26. ਆਖਰੀ ਪੰਨਾ ........................ 52



**ਕੰਪੋਜ਼ਿੰਗ/ਸੈਟਿੰਗ : ਹਰਪ੍ਰੀਤ 'ਰੂਬੀ'**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

*ਅੰਧਵਿਸ਼ਵਾਸੀ ਵਰਤਾਰੇ*

# ਪੁਨਰ ਜਨਮ, ਰੂਹ ਅਤੇ ਮਨੁੱਖੀ ਬਲੀ



**ਰਜਿੰਦਰ ਜਿੰਦਾ**

ਇਸੇ ਸਾਲ ਜਨਵਰੀ ਮਹੀਨੇ 'ਚ ਆਂਧਰਾ ਪ੍ਰਦੇਸ਼ ਦੇ 'ਚਿਤੂਰ' 'ਚ ਪਤੀ-ਪਤਨੀ ਵੱਲੋਂ ਆਪਣੀਆਂ ਦੋ ਧੀਆਂ, ਜਿਨ੍ਹਾਂ 'ਚੋਂ ਇੱਕ ਦੀ ਉਮਰ ਸਤਾਈ ਸਾਲ ਦੀ ਸੀ ਤੇ ਦੂਜੀ ਦੀ ਤੇਈ ਸਾਲ, ਨੂੰ ਤ੍ਰਿਸ਼ੂਲ ਤੇ ਡੰਬਲ ਨਾਲ਼ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਦੋਵਾਂ ਨੌਜੁਆਨ ਕੁੜੀਆਂ ਦੀ ਮੌਤ ਦਾ ਕਾਰਨ ਬਣਿਆ ਧਾਰਮਿਕ ਅੰਧਵਿਸ਼ਵਾਸ। ਮਾਤਾ-ਪਿਤਾ ਦਾ ਮੰਨਣਾ ਸੀ ਕਿ ਇਹਨਾਂ ਦਾ ਪੁਨਰਜਨਮ ਹੋਵੇਗਾ। ਹੈਰਾਨੀ ਦੀ ਗੱਲ ਇਹ ਆ ਕਿ ਅੰਧਵਿਸ਼ਵਾਸੀ ਮਾਨਸਿਕਤਾ ਦੀ ਬਲੀ ਚੜ੍ਹੀਆਂ ਦੋਵਾਂ ਕੁੜੀਆਂ ਦੇ ਮਾਤਾ-ਪਿਤਾ ਇੱਕ ਗਣਿਤ ਤੇ ਇੱਕ ਕੈਮਿਸਟਰੀ 'ਚ ਐੱਮ.ਫਿਲ ਤੇ ਡਾਕਟਰੇਟ ਦੇ ਡਿਗਰੀ ਧਾਰੀ ਆ। ਵਿਗਿਆਨ ਦੇ ਖੇਤਰ 'ਚ ਪੜ੍ਹਾਈ ਕਰਨ ਵਾਲ਼ੇ ਵੀ ਅਜਿਹੀ ਮਾਨਸਿਕਤਾ ਦੇ ਸ਼ਿਕਾਰ ਹੋ ਸਕਦੇ ਆ, ਅਜਿਹਾ ਵੇਖਕੇ ਸਾਡੇ ਮੌਜੂਦਾ ਸਿੱਖਿਆ ਢਾਂਚੇ 'ਤੇ ਵੀ ਸਵਾਲ ਖੜ੍ਹੇ ਹੁੰਦੇ ਨੇ ਕਿ ਜੇ ਸਾਡੀ ਸਿੱਖਿਆ ਸਾਨੂੰ ਚੰਗੇ ਇਨਸਾਨ ਨਹੀਂ ਬਣਾਉਂਦੀ ਤੇ ਸਾਡਾ ਵਿਗਿਆਨ 'ਚ ਵਿਸ਼ਵਾਸ ਨਹੀਂ ਬਣਾ ਪਾਉਂਦੀ ਤਾਂ ਕੀ ਇਹੋ ਜਿਹੀ ਸਿੱਖਿਆ ਕਿਸੇ ਕੰਮ ਦੀ ਹੈ?

ਇਸੇ ਤਰ੍ਹਾਂ ਦੀ ਇੱਕ ਹੋਰ ਘਟਨਾ ਦਾ ਜ਼ਿਕਰ ਕਰੀਏ ਤਾਂ ਸਾਲ 2018 'ਚ ਦਿੱਲੀ ਦੇ 'ਬੁਰਾੜੀ' ਇਲਾਕੇ 'ਚ ਇੱਕੋ ਪਰਿਵਾਰ ਦੇ ਗਿਆਰਾਂ ਜੀਆਂ ਵੱਲੋਂ ਸਮੂਹਿਕ ਖੁਦਕੁਸ਼ੀ ਦੇ ਮਾਮਲੇ ਨੇ ਪੂਰੇ ਮੁਲਕ ਨੂੰ ਸਸੋਪੰਜ 'ਚ ਪਾਈ ਰੱਖਿਆ ਸੀ। ਪੁਲਸ ਨੂੰ ਛਾਣਬੀਣ ਕਰਦੇ ਹੋਏ ਸਬੰਧਿਤ ਪਰਿਵਾਰ ਦੇ ਘਰੋਂ ਗਿਆਰਾਂ ਡਾਇਰੀਆਂ ਮਿਲ਼ੀਆਂ ਜਿਨ੍ਹਾਂ 'ਚ ਪਿਛਲੇ ਗਿਆਰਾਂ ਸਾਲਾਂ ਦੇ ਸਾਰੇ ਕੀਤੇ ਜਾਦੂ-ਟੂਣੇ ਤੇ ਧਾਰਮਿਕ ਟੋਟਕਿਆਂ ਦੀ ਜਾਣਕਾਰੀ ਸੀ ਜਿਸ ਤੋਂ ਇਹ ਪਤਾ ਲੱਗਿਆ ਕਿ ਇਸ ਘਟਨਾ ਪਿੱਛੇ ਧਾਰਮਿਕ ਅੰਧਵਿਸ਼ਵਾਸ ਜ਼ਿੰਮੇਵਾਰ ਸਨ।

ਅਸਲ 'ਚ ਇਸ ਘਟਨਾ ਦੀ ਨੀਂਹ ਉਦੋਂ ਰੱਖੀ ਗਈ ਜਦ ਪਰਿਵਾਰ ਦੇ ਮੁਖੀ 'ਭੋਪਾਲ ਸਿੰਘ' ਦੀ ਮੌਤ ਗਿਆਰਾਂ ਸਾਲ ਪਹਿਲਾਂ ਹੁੰਦੀ ਆ। ਉਹਦੀ ਮੌਤ ਤੋਂ ਬਾਅਦ ਇਸੇ ਪਰਿਵਾਰ ਦੇ ਸਭ ਤੋਂ ਛੋਟੇ ਮੁੰਡੇ 'ਲਲਿਤ' ਦੇ ਅੰਦਰ ਉਹਦੇ ਪਿਤਾ ਦੀ "ਆਤਮਾ" ਆਉਣ ਲੱਗਦੀ ਐ। ਇਸਤੋਂ ਬਾਅਦ ਚੱਲ ਸੋ ਚੱਲ ਪਰਿਵਾਰ ਦੇ ਬਾਕੀ ਲੋਕ ਵੀ ਮੰਨਣ ਲੱਗ ਗਏ ਕਿ 'ਲਲਿਤ' 'ਚ ਓਸਦੇ ਬਾਪ ਦੀ ਰੂਹ ਆਉਂਦੀ ਐ ਤੇ ਉਹ ਵੀ ਉਹਦੀ ਹਰ ਗੱਲ ਮੰਨਣ ਲੱਗ ਪਏ। ਘਟਨਾ ਵੇਲੇ ਸਾਰਾ ਪਰਿਵਾਰ ਇੱਕ ਬੋਹੜ ਪੂਜਾ ਦੀ ਰਸਮ ਪੂਰੀ ਕਰ ਰਿਹਾ ਸੀ ਜਿਸ 'ਚ 'ਲਲਿਤ' ਦੇ ਕਹਿਣ ਅਨੁਸਾਰ ਸਾਰੇ ਜਾਣੇ ਇੱਕ ਬੋਹੜ ਦੇ ਦਰੱਖਤ ਦੀਆਂ ਸ਼ਾਖਾਵਾਂ ਬਣੇ ਹੋਏ ਸਨ ਤੇ ਪੂਜਾ ਏਸ ਢੰਗ ਨਾਲ਼ ਕਰਨੀ ਸੀ ਕਿ ਸਾਰਿਆਂ ਦੇ ਹੱਥ-ਪੈਰ ਬੰਨ੍ਹਕੇ ਮੂੰਹ ਵੀ ਬੰਦ ਕੀਤੇ ਹੋਏ ਸਨ ਤੇ ਕੰਨਾਂ 'ਚ ਵੀ ਰੂੰ ਦੇ ਫੰਬੇ ਦਿੱਤੇ ਹੋਏ ਸਨ। ਏਸ ਰਸਮ ਦੌਰਾਨ ਪਰਿਵਾਰ ਦੇ ਗਿਆਰਾਂ ਜੀਆਂ ਦੀ ਮੌਤ ਸਾਹ ਨਾ ਆਉਣ ਕਰਕੇ ਹੋ ਗਈ। 'ਲਲਿਤ' ਨੂੰ ਇੱਕ ਤਰੀਕੇ ਨਾਲ਼ "ਰੂਹ" ਆਉਣ ਵਾਲ਼ੀ ਗੱਲ ਰਾਸ ਆ ਗਈ। ਉਹ ਭੂਤਾਂ-ਪ੍ਰੇਤਾਂ/ਰੂਹਾਂ 'ਚ ਤਾਂ ਵਿਸ਼ਵਾਸ ਕਰਦਾ ਹੀ ਸੀ ਪਰ ਆਪਣੀ ਏਸ ਮਾਨਸਿਕਤਾ ਕਰਕੇ ਜਦ ਪੂਰਾ ਪਰਿਵਾਰ ਉਹਦੀ ਗੱਲ ਮੰਨਣ ਲੱਗ ਪਿਆ ਤਦ ਮਨਮਰਜੀ ਕਰਨ ਨੂੰ ਲੈਕੇ ਓਸ ਨੂੰ ਪਰਿਵਾਰ 'ਤੇ ਸੱਤ੍ਹਾ ਦਾ ਸਵਾਦ ਆਉਣ ਲੱਗ ਪਿਆ। ਸਚੇਤਨ ਜਾਂ ਅਚੇਤਨ ਤੌਰ 'ਤੇ ਉਹਨੇ ਵੀ ਗੱਲਾਂ ਮਨਵਾਉਣ ਲਈ ਤੇ ਪਰਿਵਾਰ 'ਤੇ ਹੁਕਮ ਚਲਾਉਣ ਲਈ ਏਸ ਗੱਲ ਦਾ ਜਿੰਨਾ ਫਾਇਦਾ ਹੋ ਸਕਦਾ ਸੀ ਉਠਾਇਆ ਤੇ ਆਖਰੀ ਨਤੀਜਾ ਸਭ ਪਰਿਵਾਰਕ ਮੈਂਬਰਾਂ ਦੀ ਮੌਤ ਨਿੱਕਲਿਆ।

ਮਨੋਵਿਗਿਆਨੀਆਂ ਨੇ ਇਸ ਘਟਨਾ ਨੂੰ 'ਸ਼ੇਅਰਡ ਸਾਇਕੋਟਿਕ' ਨਾਂ ਦੀ ਮਾਨਸਿਕ ਬਿਮਾਰੀ ਦੱਸਿਆ। ਜਿਸ 'ਚ ਇੱਕ ਵਿਅਕਤੀ ਨੂੰ ਕੁੱਝ ਖਾਸ ਕਿਸਮ ਦੇ ਭਰਮ-ਭੁਲੇਖੇ ਪੈਂਦੇ ਨੇ ਜਿਵੇਂ ਕਿ ਕੋਈ ਰੂਹ ਦਿਖਣਾ, ਮਰਿਆਂ ਨਾਲ਼ ਗੱਲਾਂ ਕਰਨੀਆਂ ਆਦਿ। ਏਸ ਤਰ੍ਹਾਂ ਦੀ ਬਿਮਾਰੀ ਸਬੰਧਿਤ ਬੰਦੇ ਤੋਂ ਉਹਦੇ ਨਜਦੀਕੀ ਰਿਸ਼ਤਿਆਂ 'ਚ ਵੀ ਹੋਣੀ (ਫੈਲਣੀ) ਸ਼ੁਰੂ ਹੋ ਜਾਂਦੀ ਹੈ ਤੇ ਸਾਰੇ ਇਸ ਮਰਜ ਦੇ ਸ਼ਿਕਾਰ ਹੋ ਜਾਂਦੇ ਨੇ।

ਇਸ ਤਰ੍ਹਾਂ ਦੀਆਂ ਅਣਗਿਣਤ ਘਟਨਾਵਾਂ ਸਾਡੇ ਮੁਲਕ 'ਚ ਰੋਜ਼ਾਨਾ ਵਾਪਰਦੀਆਂ ਨੇ ਤੇ ਅਸੀਂ ਵੀ ਇਹਨਾਂ ਨੂੰ ਲੈਕੇ ਕੋਈ ਖਾਸ ਪ੍ਰਤੀਕਿਰਿਆ ਨਹੀਂ ਦਿੰਦੇ ਕਿਉਂਕਿ ਬਚਪਨ ਤੋਂ ਲੈਕੇ ਹੁਣ ਤੱਕ ਅਸੀਂ ਇਹੋ ਜਿਹੇ ਮਹੌਲ 'ਚ ਵੱਡੇ ਹੋਏ ਆਂ ਤੇ ਸਾਨੂੰ ਇਹ ਘਟਨਾਵਾਂ ਜਾਂ ਮਾਨਤਾਵਾਂ ਆਮ ਲੱਗਦੀਆਂ ਨੇ ਤੇ ਅਸੀਂ ਇਹਨਾਂ ਨੂੰ ਸਹਿਜ ਰੂਪ 'ਚ ਹੀ ਲੈਂਦੇ ਹਾਂ। ਪਰ, ਇਸ ਤਰ੍ਹਾਂ ਦੀਆਂ ਘਟਨਾਵਾਂ ਦੇ ਕਾਰਨ ਉਹਨਾਂ ਪਿਛਲੀ ਮਾਨਸਿਕਤਾ ਕਿੱਥੋਂ ਤੇ ਕਿਉਂ ਪੈਦਾ ਹੋਈ ਆ ਜਾਂ ਹੁੰਦੀ ਆ, ਇਹ ਸਵਾਲ 'ਤੇ ਖਾਸ ਤਵੱਜੋਂ ਦੇਣ ਦੀ ਲੋੜ ਆ।

ਗੌਰ ਕਰਨ ਵਾਲ਼ੀ ਗੱਲ ਆ ਕਿ 'ਕੌਮੀ ਅਪਰਾਧ

ਰਿਕਾਰਡ ਬਿਊਰੋ' ਦੀ ਇੱਕ ਰਿਪੋਰਟ 'ਇੰਡੀਆ ਟੂਡੇ' ਨੇ ਜੁਲਾਈ 2018 'ਚ ਛਾਪੀ ਸੀ ਜਿਸ 'ਚ ਅੰਕੜੇ ਸਨ ਕਿ ਸਾਲ 2014 ਤੋਂ ਲੈਕੇ ਹੁਣ ਤੱਕ 52 ਲੋਕਾਂ ਦੀ ਜਾਨ ਕਿਸੇ ਦੇਵੀ-ਦੇਵਤੇ ਨੂੰ ਖੁਸ਼ ਕਰਨ ਦੇ ਲਈ ਮਨੁੱਖੀ ਬਲੀ ਦੇਣ ਕਰਕੇ ਚਲੀ ਗਈ। ਇਸੇ ਤਰ੍ਹਾਂ 2014 ਤੋਂ 2016 ਤੱਕ 385 ਲੋਕਾਂ ਨੇ ਆਪਣੀ ਜਾਨ ਜਾਦੂ-ਟੂਣੇ ਆਦਿ ਕਰਕੇ ਗਵਾਈ।

ਕਹਿਣ ਨੂੰ ਭਾਵੇਂ ਅਸੀਂ ਕਹੀ ਜਾਈਏ ਕਿ ਇਹ ਇੱਕੀਵੀਂ ਸਦੀ ਵਿਗਿਆਨ ਦਾ ਯੁੱਗ ਆ ਪਰ ਅਸਲੀਅਤ ਖਾਸ ਕਰ ਭਾਰਤੀ ਲੋਕਾਂ ਦੀ ਇਹ ਹੈ ਕਿ ਅਸੀਂ ਹਾਲੇ ਵੀ ਆਪਣੇ ਰੋਜ਼ਾਨਾ ਜੀਵਨ 'ਚ ਅਮਲੀ ਤੌਰ 'ਤੇ ਵਿਗਿਆਨ ਨੂੰ ਲਾਗੂ ਨਹੀਂ ਕਰ ਸਕੇ। ਇਹਦੇ ਪਿੱਛੇ ਕਸੂਰ ਮੌਜੂਦਾ ਆਰਥਿਕ, ਸਮਾਜਿਕ ਢਾਂਚੇ ਦਾ ਤੇ ਇਸਦੀ ਪਾਲਣਹਾਰੀ ਹਕੂਮਤ ਤੇ ਉਸਦੇ ਮੀਡੀਆ ਦਾ। ਮੌਜੂਦਾ ਹਾਕਮ ਜਮਾਤ ਤਾਂ ਕਦੇ ਨਹੀਂ ਚਾਹੇਗੀ ਕਿ ਲੋਕਾਂ ਦਾ ਚੇਤਨਾ ਪੱਧਰ ਉੱਚਾ ਹੋਵੇ ਕਿਉਂਕਿ ਜੇ ਆਮ ਲੋਕ ਪੜ੍ਹ-ਲਿਖ ਗਏ ਤਾਂ ਜਾਗਰੂਕ ਹੋਣ ਕਰਕੇ ਆਪਣੀਆਂ ਤੰਗੀਆਂ-ਤੁਰਸ਼ੀਆਂ ਦੀ ਅਸਲ ਵਜ੍ਹਾ ਜਾਣ ਲੈਣਗੇ ਤੇ ਉਹ ਧਾਰਮਿਕ ਕਰਮ-ਕਾਂਡਾਂ 'ਚ ਆਪਣਾ ਸਮਾਂ ਤੇ ਆਰਥਿਕਤਾ ਬਰਬਾਦ ਕਰਨ ਦੀ ਥਾਂ ਆਪਣੇ ਹੱਕ ਮੰਗਣ ਲਈ ਸੱਤ੍ਹਾਧਾਰੀ ਜਮਾਤ ਦੇ ਗਲ਼ ਸਾਫਾ ਪਾਉਣਗੇ ਤੇ ਇਸ ਦੇ ਕਰਨ ਨਾਲ਼ ਮੌਜੂਦਾ ਸੱਤ੍ਹਾ ਦੀ ਹੋਂਦ ਖਤਰੇ 'ਚ ਪੈਂਦੀ ਆ। ਇਸੇ ਕਰਕੇ ਕਦੇ ਕਿਸੇ ਸਿਆਸੀ ਪਾਰਟੀ ਦੇ ਨੁਮਾਇੰਦੇ ਨੇ ਪਿੰਡਾਂ-ਸ਼ਹਿਰਾਂ 'ਚ ਲਾਇਬ੍ਰੇਰੀਆਂ ਖੋਲ੍ਹਣ 'ਚ ਕਦੇ ਦਿਲਚਸਪੀ ਨਹੀਂ ਲਈ ਤੇ ਇਸੇ ਦਾ ਨਤੀਜਾ ਕਿ ਸਾਡੇ ਪੜ੍ਹਨ-ਲਿਖਣ ਦਾ ਸੱਭਿਆਚਾਰ ਹੀ ਨਹੀਂ ਪੈਦਾ ਹੋ ਸਕਿਆ।

ਦੁਨੀਆਂ 'ਚ ਦੋ ਤਰ੍ਹਾਂ ਦੇ ਫਲਸਫੇ ਨੇ- ਪਹਿਲਾ ਪਦਾਰਥਵਾਦੀ ਤੇ ਦੂਜਾ ਵਿਚਾਰਵਾਦੀ। ਪਦਾਰਥਵਾਦੀ ਫਲਸਫਾ ਦੁਨੀਆਂ ਭਰ 'ਚ ਹੋਣ ਵਾਲ਼ੇ ਵਰਤਾਰਿਆਂ ਪਿਛਲੇ ਕਾਰਨਾਂ ਨੂੰ ਉਹਨਾਂ ਦੀ ਤਹਿ ਤੱਕ ਜਾਕੇ ਸਮਝਦਾ ਹੈ ਤੇ ਕਿਸੇ ਰੱਬੀ ਹੋਂਦ ਨੂੰ ਮੰਨਣ ਤੋਂ ਇਨਕਾਰੀ ਆ। ਪਰ, ਇਹ ਵਿਚਾਰਵਾਦੀ ਫਲਸਫਾ ਹੀ ਆ ਜਿਸ ਤਹਿਤ ਸਾਰਾ ਅਧਿਆਤਮਵਾਦ, ਧਾਰਮਿਕ ਮਾਨਤਾਵਾਂ ਤੇ ਇਹਨਾਂ ਦੇ ਹੋਰ ਕਰਮ-ਕਾਂਡ ਆਉਂਦੇ ਨੇ। ਇਹ ਲੋਕਾਂ ਨੂੰ "ਦੱਸਦੈ" ਕਿ ਇਸ ਦੁਨੀਆਂ ਦਾ ਕਰਤਾ-ਧਰਤਾ ਕਿਤੇ ਹੋਰ ਬੈਠਾ ਇਹਨੂੰ ਚਲਾ ਰਿਹੈ ਤੇ ਤੁਹਾਡੇ ਪੂਰਬਲੇ ਜਨਮਾਂ 'ਚ ਕੀਤੇ ਮਾੜੇ ਕੰਮਾਂ ਕਰਕੇ ਤੁਸੀਂ ਇਸ ਜਨਮ 'ਚ ਦੁੱਖ ਭੋਗ ਰਹੇ ਓ। ਜੇ ਉਹਦੀ ਪੂਜਾ-ਪਾਠ ਕਰੋਗੇ ਤਾਂ ਤੁਹਾਡੇ ਗੁਨਾਹ ਮਾਫ ਹੋ ਜਾਣਗੇ ਤੇ ਤੁਸੀਂ ਖੁਸ਼ ਤੇ ਸ਼ਾਂਤਮਈ ਜੀਵਨ ਬਤੀਤ ਕਰੋਗੇ। ਵਿਚਾਰਵਾਦੀ ਫਲਸਫਾ ਅਸਲ 'ਚ ਹਾਕਮ ਜਮਾਤ ਦਾ ਚੰਗਾ ਹਥਿਆਰ ਆ। ਲੋਕਾਂ 'ਚ ਕਿਸੇ ਅਦਿੱਖ ਸ਼ਕਤੀ ਦਾ ਡਰ ਪੈਦਾ ਕਰਕੇ ਉਹਨਾਂ ਨੂੰ ਉਹਨਾਂ ਦੇ ਅਸਲੀ ਦੁੱਖਾਂ-ਤਕਲੀਫਾਂ ਦੇ ਕਾਰਨ ਸਮਝਣ ਤੋਂ ਅਸਮਰੱਥ ਕਰਕੇ ਓਸ ਸ਼ਕਤੀ ਦੀ ਪੂਜਾ ਕਰਵਾਉਣ 'ਚ ਲਾਈ ਰੱਖੋ ਤਾਂ ਕਿ ਕਦੇ ਖੁਸ਼ ਹੋਕੇ ਸਬੰਧਿਤ ਦੇਵੀ-ਦੇਵਤਾ ਉਹਨਾਂ ਦੀਆਂ ਸਾਰੀਆਂ ਗਰੀਬੀਆਂ ਦੂਰ ਕਰਦੇ। ਪਰ ਅਸਲੀਅਤ 'ਚ ਇਹ ਹਾਕਮ ਜਮਾਤ ਹੀ ਆ ਜੋ ਆਮ ਲੋਕਾਈ ਦੇ ਦੁੱਖਾਂ-ਦਰਦਾਂ ਦੀ ਕਾਰਨ ਬਣੀ ਹੋਈ ਆ।

ਇਸ ਤਰ੍ਹਾਂ ਲੋਕਾਂ ਨੂੰ ਉਲਝਾਈ ਰੱਖਣ ਲਈ ਹਾਕਮ ਜਮਾਤ ਇਸ ਫਲਸਫੇ ਦੀ ਖੂਬ ਵਰਤੋਂ ਕਰਦੇ ਹੋਏ ਦਿਨ-ਰਾਤ ਇਸਦੇ ਪ੍ਰਚਾਰ-ਪ੍ਰਸਾਰ 'ਚ ਕੋਈ ਕਸਰ ਨਹੀਂ ਛੱਡਦੀ। ਇਥੇ ਤਾਂ ਹਾਲ ਇਹ ਆ ਕਿ ਖ਼ਬਰਾਂ ਦੇਣ ਵਾਲ਼ੇ ਚੈੱਨਲ ਵੀ ਕਦੇ ਕੋਈ ਚਾਲੀਸਾ ਕਦੇ ਕੋਈ, ਕਦੇ ਰੁਦਰਾਖਸ਼ ਦੇ ਅੱਧੇ-ਅੱਧੇ ਘੰਟੇ ਦੇ ਵਿਗਿਆਪਨ ਦਿੰਦੇ ਆ ਤੇ ਕਦੇ ਜੋਤਸ਼ੀਆਂ ਦੇ ਪ੍ਰੋਗਰਾਮ ਕਰਵਾਉਂਦੇ ਆ। ਭਾਵੇਂ ਭਾਰਤੀ ਸੱਤ੍ਹਾ ਧਿਰ ਦਾ ਸੰਵਿਧਾਨ ਲੋਕਾਂ 'ਚ ਵਿਗਿਆਨਕ ਸੂਝ-ਸਮਝ ਨੂੰ ਉੱਚਾ ਚੁੱਕਣ ਦੀ ਗੱਲ ਕਰਦੈ ਪਰ ਅਸਲ ਹਕੀਕਤ ਇਸ ਕਥਨ ਤੋਂ ਕੋਹਾਂ ਦੂਰ ਪਰ੍ਹੇ ਆ। ਹਾਥੀ ਦੇ ਦੰਦ ਵਿਖਾਉਣ ਨੂੰ ਹੋਰ ਤੇ ਖਾਣ ਨੂੰ ਹੋਰ! ਇੱਥੇ ਗੈਰ-ਵਿਗਿਆਨਕ ਸਰਗਰਮੀਆਂ ਤੇ ਅੰਧਵਿਸ਼ਵਾਸ ਨੂੰ ਉਤਸ਼ਾਹਤ ਕਰਨ ਦੇ ਖਿਲਾਫ਼ ਕਹਿਣ ਤੇ ਦੇਖਣ ਨੂੰ ਸਭ ਤਰ੍ਹਾਂ ਦੇ ਕਾਨੂੰਨਾਂ ਦੀਆਂ ਟੋਕਰੀਆਂ ਭਰੀਆਂ ਪਈਆਂ ਨੇ ਪਰ ਇਹ ਸਭ ਕਨੂੰਨ ਬਿਨ੍ਹਾਂ ਦੰਦਾਂ ਵਾਲ਼ੇ ਸ਼ੇਰ ਆ। ਪਾਸ਼ ਨੇ ਭਾਰਤੀ ਸੰਵਿਧਾਨ ਨੂੰ ਐਵੇਂ ਥੋੜ੍ਹਾ ਕਿਹਾ ਕਿ ਇਹ ਮਰ ਚੁੱਕੀ ਕਿਤਾਬ ਆ।

ਸਾਡੇ ਸਮਾਜ ਵਿੱਚ ਮਾਨਸਿਕ ਤੇ ਸਰੀਰਕ ਕਿਰਤ ਦੇ ਪਾੜੇ ਨਾਲ਼ ਗਿਆਨ ਦਾ ਵੀ ਪਾੜਾ ਆ। ਇਸ ਕਰਕੇ ਮਾਨਸਿਕ ਕਿਰਤ 'ਚ ਲੱਗੇ ਸਾਡੇ ਸਮਾਜ ਦੇ ਬੁੱਧੀਜੀਵੀ ਤਬਕੇ ਸਿਰ ਹੱਡ ਭੰਨਵੀਂ ਸਰੀਰਕ ਕਿਰਤ ਕਰਨ ਵਾਲ਼ੇ ਲੋਕਾਂ ਤੱਕ ਗਿਆਨ, ਵਿਗਿਆਨ ਲਿਜਾਣ ਦੀ ਜ਼ਿੰਮੇਵਾਰੀ ਵੀ ਆ। ਪਰ ਅਫਸੋਸ ਦੀ ਗੱਲ ਹੈ ਬੁੱਧੀਜੀਵੀ ਵਰਗ ਦਾ ਬਹੁਤ ਛੋਟਾ ਹਿੱਸਾ ਹੀ ਆਪਣੇ ਗਿਆਨ ਨੂੰ ਇਹਨਾਂ ਕਿਰਤੀ ਲੋਕਾਂ ਦੀ ਬਿਹਤਰੀ ਲਈ ਸਮਰਪਿਤ ਕਰਨ ਨੂੰ ਤਿਆਰ ਆ, ਕਾਫੀ ਵੱਡਾ ਹਿੱਸਾ ਆਪਣੇ ਗਿਆਨ ਨੂੰ ਆਪਣੇ ਐਸ਼ੋ-ਅਰਾਮ ਦੀ ਜ਼ਿੰਦਗੀ ਤੱਕ ਹੀ ਸੀਮਤ ਰੱਖਦਾ।

ਮੁੱਕਦੀ ਗੱਲ ਮੌਜੂਦਾ ਆਰਥਿਕ, ਸਮਾਜਿਕ ਤੇ ਸਿਆਸੀ ਪ੍ਰਬੰਧ ਨੇ ਲੋਕਾਂ ਉੱਪਰ ਅਗਿਆਨਤਾ ਤੇ ਅੰਧ-ਵਿਸ਼ਵਾਸ ਥੋਪ ਰੱਖੇ ਨੇ। ਨਾ ਤਾਂ ਮੁੱਖ ਧਾਰਾ ਦੀ ਕੋਈ ਸਿਆਸੀ ਪਾਰਟੀ ਤੇ ਨਾ ਹੀ ਉਹਨਾਂ ਦੀ ਕੋਈ ਸਰਕਾਰ ਇਸ

*...ਬਾਕੀ ਪੰਨਾ 15 'ਤੇ*

# ਪੰਜ ਸੌ ਕਰੋੜੀ 'ਭਗਵਾਨ'

ਸਾਡੇ ਦੇਸ਼ ਵਿੱਚ ਸਿੱਖਿਆ ਤੇ ਸਿਹਤ ਸੰਸਥਾਵਾਂ ਨਾਲੋਂ ਕਿਤੇ ਵੱਧ ਗਿਣਤੀ ਵਿੱਚ ਅਖੌਤੀ ਧਾਰਮਿਕ ਬਾਬਿਆਂ, ਸਵਾਮੀਆਂ, ਸੰਤਾਂ, ਮਹਾਂਪੁਰਸ਼ਾਂ, ਭਗਵਾਨਾਂ ਦੇ ਆਲੀਸ਼ਾਨ ਡੇਰੇ ਹਨ ਜੋ ਖੁਦ ਨੂੰ ਰੱਬ ਦੇ ਭੇਜੇ ਹੋਏ ਦੂਤ ਦਰਸਾ ਕੇ ਭੋਲੀ ਭਾਲੀ ਜਨਤਾ ਦੀ ਆਰਥਿਕ, ਮਾਨਸਿਕ ਤੇ ਕਈ ਵਾਰ ਸਰੀਰਕ ਲੁੱਟ ਕਰਦੇ ਹਨ। ਮਾਇਆ ਨੂੰ ਨਾਗਣੀ ਕਹਿ ਕੇ ਇਸ ਨੂੰ ਹੱਥ ਨਾ ਲਾਉਣ ਦਾ ਪਾਖੰਡ ਕਰਕੇ ਇਹ 'ਸੰਤ' ਖ਼ੁਦ ਆਪਣੇ ਸ਼ਰਧਾਲੂਆਂ ਦੀ ਖ਼ੂਨ ਪਸੀਨੇ ਦੀ ਕਮਾਈ ਨੂੰ ਹੜੱਪ ਕੇ ਮਾਇਆ ਦੇ ਅੰਬਾਰ ਲਾ ਲੈਂਦੇ ਹਨ। ਲੋਕਾਂ ਦੀ ਗਾਂ ਦੇ ਪਿਸ਼ਾਬ ਤੇ ਗੋਹੇ ਨੂੰ ਸਰਬ ਰੋਗ ਦੀ ਔਖਧ ਸਮਝਣ ਵਾਲੀ ਮਾਨਸਿਕਤਾ ਇਹਨਾਂ 'ਸਵਾਮੀਆਂ' ਨੂੰ ਖ਼ੂਬ ਰਾਸ ਆਉਂਦੀ ਹੈ। ਇਹੀ ਕਾਰਣ ਹੈ ਕਿ ਲੁੱਟ, ਕਤਲ ਤੇ ਜਬਰ ਜਨਾਹ ਵਰਗੇ ਘੋਰ ਅਪਰਾਧ ਕਰਕੇ ਜੇਲ੍ਹਾਂ ਵਿੱਚ ਲੰਮੀਆਂ ਸਜ਼ਾਵਾਂ ਕੱਟ ਰਹੇ ਇਹ 'ਬਾਬੇ' ਸ਼ਰਧਾਲੂਆਂ ਲਈ 'ਪਿਤਾ ਜੀ' ਤੇ 'ਸਵਾਮੀ ਜੀ' ਬਣੇ ਰਹਿੰਦੇ ਹਨ।

ਅਜਿਹੇ ਹੀ ਇੱਕ 'ਭਗਵਾਨ' ਦੇ ਕਾਰਨਾਮੇ ਹੁਣੇ ਸਾਹਮਣੇ ਆਏ ਹਨ ਜਿਸ ਨੇ ਸ਼ਰਧਾ ਦੇ ਨਾਂ 'ਤੇ ਲੋਕਾਂ ਦੀ ਨੇਕ ਕਮਾਈ ਨੂੰ ਹੜੱਪ ਕੇ 500 ਕਰੋੜ ਰੁਪਏ ਤੋਂ ਵੱਧ ਦੇ ਕਾਲੇ ਧਨ ਦੇ ਰੂਪ ਵਿੱਚ ਮਾਇਆ 'ਨਾਗਣੀ' ਦਾ ਤਲਿਸਮੀ ਸਾਮਰਾਜ ਸਿਰਜਿਆ ਹੋਇਆ ਹੈ। ਭਾਰਤ ਦੇ ਤਾਮਿਲਨਾਡੂ ਰਾਜ ਦੇ ਗੁਡੀਆਥਮ ਵਿੱਚ ਕਰੀਬ ਸੱਤਰ ਸਾਲ ਪਹਿਲਾਂ ਜਨਮੇ ਇਸ ਸ਼ਖ਼ਸ ਦਾ ਅਸਲੀ ਨਾਮ ਵਿਜੇ ਕੁਮਾਰ ਹੈ ਜੋ ਚਾਲੀ ਸਾਲ ਪਹਿਲਾਂ ਜੀਵਨ ਬੀਮਾ ਨਿਗਮ ਵਿੱਚ ਕਲਰਕ ਭਰਤੀ ਹੋਇਆ ਸੀ। ਇਸ ਸ਼ਾਤਰ ਦਿਮਾਗ ਸ਼ਖ਼ਸ ਨੇ 1980 ਵਿੱਚ ਨੌਕਰੀ ਛੱਡ ਕੇ ਜੀਵਾਸ਼ਰਮ ਨਾਮ ਦੀ ਸੰਸਥਾ ਦੀ ਸਥਾਪਨਾ ਕਰ ਲਈ ਤੇ ਆਪਣਾ ਨਾਮ ਵਿਜੇ ਕੁਮਾਰ ਤੋਂ 'ਕਾਲਿਕੀ ਮਹਾਰਾਜ' ਰੱਖ ਲਿਆ। ਦੇਖਦੇ ਹੀ ਦੇਖਦੇ ਉਹ ਅਧਿਆਤਮਕ ਗੁਰੂ ਬਣ ਗਿਆ ਤੇ ਵੈਲਨੈਸ ਗੁਰੂ ਅਖਵਾਉਣ ਲੱਗਾ। ਸਾਲ 1990 ਵਿੱਚ ਇਸਨੇ ਖ਼ੁਦ ਨੂੰ ਵਿਸ਼ਨੂੰ ਭਗਵਾਨ ਦਾ ਦਸਵਾਂ ਅਵਤਾਰ ਹੋਣ ਦਾ ਐਲਾਨ ਕਰ ਦਿੱਤਾ। ਗਿਆਨ ਵਿਹੂਣੀ ਤੇ ਅੰਧਵਿਸ਼ਵਾਸੀ ਲੋਕਾਈ ਦੀ ਲਾਈਲਗ ਮਾਨਸਿਕਤਾ ਦਾ ਫਾਇਦਾ ਚੁਕਦੇ ਹੋਏ ਉਸ ਨੇ ਆਪਣੇ ਅਲੌਕਿਕ ਜਾਲ ਨੂੰ ਦੇਸ਼ ਵਿਦੇਸ਼ ਵਿੱਚ ਫੈਲਾ ਕੇ ਅਧਿਆਤਮਕ ਸਿਖਲਾਈ ਦੇ ਨਾਂ 'ਤੇ ਦਰਜਨਾਂ ਡੇਰੇ ਸਥਾਪਤ ਕਰ ਲਏ। ਜਿਵੇਂ ਕਿ ਆਮ ਹੁੰਦਾ ਹੀ ਹੈ ਇਸ 'ਮਹਾਰਾਜ' ਨਾਲ ਜੁੜੇ ਵੋਟ ਬੈਂਕ ਨੂੰ ਦੇਖਦੇ ਹੋਏ ਸਿਆਸੀ ਆਗੂਆਂ ਨੇ ਵੀ 'ਦਰਸ਼ਨ' ਕਰਨ ਲਈ ਗੇੜੇ ਮਾਰਨੇ ਸ਼ੁਰੂ ਕਰ ਦਿੱਤੇ। ਇਸ 'ਭਗਵਾਨ' ਵੱਲੋਂ ਬਣਾਈ ਆਪਣੀ ਮਹਿਮਾ ਦਾ ਇੱਥੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇਸਦੇ ਸਪੈਸ਼ਲ ਦਰਸ਼ਨ ਕਰਨ ਲਈ 25000 ਰੁਪਏ ਜਾਂ ਇਸ ਤੋਂ ਵੱਧ ਰਕਮ ਦੀ 'ਦਕਸ਼ਣਾ' ਦੇਣੀ ਪੈਂਦੀ ਸੀ।

'ਕਾਲਿਕੀ ਮਾਹਾਰਾਜ' ਦੇ ਕਾਲੇ ਧਨ ਦਾ ਉਸ ਸਮੇਂ ਪਰਦਾਫਾਸ਼ ਹੋਇਆ ਜਦੋਂ ਆਮਦਨ ਕਰ ਵਿਭਾਗ ਨੇ ਇਸਦੀ ਮੋਟੀ 'ਕਮਾਈ' ਦਾ ਪਤਾ ਲਾਉਂਦੇ ਹੋਏ ਨੋਟ ਕੀਤਾ ਕਿ ਉਸਨੇ ਬੇਸ਼ੁਮਾਰ ਧਨ ਇਕੱਠਾ ਕਰਨ ਦੇ ਬਾਵਜੂਦ ਵਿਭਾਗ ਨੂੰ ਧੇਲਾ ਵੀ ਟੈਕਸ ਨਹੀਂ ਦਿੱਤਾ। ਵਿਭਾਗ ਦੀਆਂ ਟੀਮਾਂ ਨੇ ਚੇਨਈ ਸਥਿਤ ਇਸਦੇ ਮੁਖ ਟਿਕਾਣੇ ਤੋਂ ਇਲਾਵਾ ਆਂਧਰਾ ਪ੍ਰਦੇਸ਼, ਕਰਨਾਟਕ ਤੇ ਤਾਮਿਲਨਾਡੂ ਵਿਚ ਇਸ 'ਭਗਵਾਨ' ਦੇ ਕਰੀਬ ਚਾਲੀ ਟਿਕਾਣਿਆਂ 'ਤੇ ਇੱਕੋ ਸਮੇਂ ਛਾਪੇਮਾਰੀ ਕੀਤੀ। ਇਹਨਾਂ ਛਾਪਿਆਂ ਵਿਚ ਵਿਭਾਗ ਦੀਆਂ ਟੀਮਾਂ ਨੂੰ 44 ਕਰੋੜ ਰੁਪਏ ਦੀ ਨਕਦੀ, 18 ਕਰੋੜ ਰੁਪਏ ਮੁੱਲ ਦੇ ਅਮਰੀਕੀ ਡਾਲਰ, 26 ਕਰੋੜ ਦੀ ਕੀਮਤ ਦੇ 88 ਕਿਲੋਗਰਾਮ ਸੋਨੇ ਦੇ ਜ਼ੇਵਰਾਤ, ਪੰਜ ਕਰੋੜ ਰੁਪਏ ਮੁੱਲ ਦੇ 1271 ਕੈਰੇਟ ਹੀਰੇ ਅਤੇ 409 ਕਰੋੜ ਰੁਪਏ ਦੇ ਲੈਣ ਦੇਣ ਦੀਆਂ ਰਸੀਦਾਂ ਮਿਲੀਆਂ ਹਨ। ਇਹ ਰਕਮ 500 ਕਰੋੜ ਰੁਪਏ ਦੇ ਕਰੀਬ ਬਣਦੀ ਹੈ। 'ਮਹਾਰਾਜ' ਦੇ ਰੀਅਲ ਅਸਟੇਟ, ਨਿਰਮਾਣ ਕਾਰਜਾਂ ਤੇ ਖੇਡਾਂ ਦੇ ਕਾਰੋਬਾਰ ਵਿਚ ਲੱਗੇ ਧਨ ਦੇ ਸਬੂਤ ਵੀ ਮਿਲੇ ਹਨ। ਉਸਨੇ ਕਰਨਾਟਕ ਦੇ ਚਿਤੂਰ ਖੇਤਰ ਵਿੱਚ ਇੱਕ ਯੂਨੀਵਰਸਿਟੀ ਵੀ ਖੋਹਲੀ ਹੋਈ ਹੈ। ਇਸ 'ਬਾਬੇ' ਦੀ ਮਾਇਆ ਨਾਗਣੀ ਦੀ ਗਿਣਤੀ ਮਿਣਤੀ ਦਾ ਪਤਾ ਲਾਉਣ ਵਾਸਤੇ ਆਮਦਨ ਕਰ ਵਿਭਾਗ ਦੇ ਅਧਿਕਾਰੀਆਂ ਨੂੰ ਨੋਟ ਗਿਣਨ ਵਾਲੀਆਂ ਮਸ਼ੀਨਾਂ ਅਤੇ ਜੌਹਰੀਆਂ ਦੀਆਂ ਸੇਵਾਵਾਂ ਲੈਣੀਆਂ ਪਈਆਂ ਹਨ। ਕਾਲਿਕੀ ਮਹਾਰਾਜ ਦਾ ਇਹ ਕਾਲਾ ਧਨ ਅੰਧਵਿਸ਼ਵਾਸਾਂ ਵਿੱਚ ਫਸ ਕੇ ਆਪਣੀ ਲੁੱਟ ਕਰਵਾਉਣ ਵਾਲੇ ਲੋਕਾਂ ਦੀਆਂ ਅੱਖਾਂ ਖੋਹਲਣ ਵਾਸਤੇ ਕਾਫੀ ਹੈ। ਇਸਦੇ ਨਾਲ ਹੀ ਇਹ ਵਿਗਿਆਨਕ ਵਿਚਾਰਾਂ ਦਾ ਪ੍ਰਚਾਰ ਪ੍ਰਸਾਰ ਕਰਨ ਵਾਲੀਆਂ ਸੰਸਥਾਵਾਂ ਨੂੰ ਹੋਰ ਵੱਧ ਜ਼ਿੰਮੇਵਾਰੀ ਨਾਲ ਕੰਮ ਕਰਨ ਲਈ ਪ੍ਰੇਰਣਾ ਦਾ ਸਬੱਬ ਵੀ ਹੈ। (ਏਬੀਪੀ ਨਿਊਜ਼ ਚੈਨਲ ਦੀ ਰਿਪੋਰਟ 'ਤੇ ਆਧਾਰਿਤ)

**ਪੇਸ਼ਕਸ਼ - ਰਣਧੀਰ ਗਿੱਲਪੱਤੀ**

---

**ਚਾਹਤ**

ਮਨੁੱਖ ਸਮੇਂ ਨੂੰ ਆਪਣੀ ਇੱਛਾ ਮੁਜਬ ਢਾਲ ਸਕਦਾ ਹੈ, ਜੀਹਦੇ ਵਿੱਚ ਆਪਣੀ ਮਿਹਨਤ ਦਾ ਸੀਰ ਪਾਕੇ ਦੁਨੀਆਂ ਬਦਲ ਸਕਦਾ ਹੈ।

**ਕ੍ਰਿਸ਼ਨ ਚੰਦਰ**

# ਕੋਰੋਨਾ, ਤੁਲਸੀਦਾਸ ਅਤੇ 'ਭਾਵੀ' ਦਾ ਖੇਡ



**ਪੰਕਜ ਬਿਸਟ**

ਭਾਰਤ ਦੇ ਰੱਖਿਆ ਮੰਤਰੀ ਰਾਜਨਾਥ ਸਿੰਘ ਨੇ ਕੋਵਿਡ-19 ਨਾਲ ਮਰਨ ਵਾਲਿਆਂ ਦੇ ਪਰਿਵਾਰਾਂ ਨੂੰ 'ਧਰਵਾਸਾ' ਦੇਣ ਲਈ ਤੁਲਸੀਦਾਸ ਦੇ ਜਿਸ ਦੋਹੇ ਦਾ ਜਾਪ ਕਰਨ ਲਈ ਸੁਝਾਇਆ ਸੀ ਉਸ ਦਾ ਭਾਵ ਹੈ : 'ਮੁਨੀਨਾਥ ਨੇ ਬਿਲਖ ਕੇ ਕਿਹਾ - ਹੇ ਭਰਤ! ਸੁਣੋ, ਭਾਵੀ ਬਹੁਤ ਬਲਵਾਨ ਹੈ। ਹਾਨੀ-ਲਾਭ, ਜੀਵਨ-ਮੌਤ ਅਤੇ ਯਸ਼ ਅਪਯਸ਼ (ਸਿਹਰਾ-ਦੁਰਕਾਰ), ਇਹ ਸਭ 'ਵਿਧਾਤਾ (ਰੱਬ) ਦੇ ਹੱਥ ਹਨ।'

ਕਿਸੇ ਲੇਖਕ ਦਾ, ਸਮਾਜ ਵਿਸ਼ੇਸ਼ ਵਿੱਚ, ਵੱਡਾ ਹੋਣਾ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਉਹ ਕਿੰਨਾਂ ਪ੍ਰਾਸੰਗਿਕ ਹੈ, ਅਤੇ ਹਾਂ, ਕਿਸ ਦੇ ਹਿੱਤ ਲਈ ਗਾਉਂਦਾ ਹੈ।

ਜਿਸ ਵਿਅਕਤੀ ਨੇ ਫੇਸ ਬੁੱਕ 'ਤੇ ਇਹ ਦੋਹਾ ਪਾਇਆ, ਉਸ ਨੇ ਸੰਦਰਭ ਸਮੇਤ ਇਸਦੀ ਜੋ ਵਿਆਖਿਆ ਕੀਤੀ, ਉਹ ਇਸ ਤਰ੍ਹਾਂ ਸੀ - 'ਕੋਰੋਨਾ ਵਿੱਚ ਮੌਤ ਦੀ ਸਾਰੀ ਜਵਾਬਦੇਹੀ ਵਿਧਾਤਾ (ਰੱਬ) ਦੀ ਹੈ, ਮਰਣਾ- ਜਿਉਣਾ ਸਭ ਉਸ ਦੇ ਹੱਥ ਵਿੱਚ ਹੈ। ਇਹ ਆਦਮੀ (ਰਾਜਨਾਥ ਸਿੰਘ) ਸਲਾਹ ਦੇ ਰਿਹਾ ਹੈ ਕਿ ਰੱਬ ਤੋਂ ਹੀ ਆਪਣੇ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ ਦੀ ਹੱਤਿਆ (ਆਕਸੀਜਨ, ਵੈਂਟੀਲੇਟਰ, ਆਈ.ਸੀ.ਯੂ., ਬੈੱਡ, ਡਾਕਟਰਾਂ ਆਦਿ ਦੀ ਘਾਟ ਨਾਲ ਹੋਈਆਂ ਮੌਤਾਂ) ਦਾ ਹਿਸਾਬ ਮੰਗੋ, ਮੋਦੀ, ਅਮਿਤ ਸ਼ਾਹ, ਰਾਜਨਾਥ ਸਿੰਘ ਆਦਿ ਤੋਂ ਨਹੀਂ। ਰਾਜਨਾਥ ਸਿੰਘ ਨੇ ਕਿਹਾ ਕਿ ਕੋਰੋਨਾ ਦਾ ਇਲਾਜ ਹੈ 'ਰਾਮ ਚਰਿਤਰਮਾਨਸ ਦਾ ਪਾਠ ਕਰੋ, ਦਵਾਈ ਦਾ ਕੰਮ ਕਰੇਗਾ।' ਕਿੰਨਾ ਸਹਿਜ ਅਤੇ 'ਅਜਮਾਇਆ' ਹੋਇਆ ਨੁਸਖਾ ਹੈ। ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਭਾਜਪਾ ਨੂੰ 'ਪ੍ਰਚੰਡ' ਬਹੁਮੱਤ ਦਿਵਾਉਣ ਵਿੱਚ ਰਾਮ ਨਾਮ ਦੀ ਸਭ ਤੋਂ ਵੱਡੀ ਭੂਮਿਕਾ ਰਹੀ ਹੈ।

ਮਾਰਕਸ ਨੂੰ ਦੁਹਰਾਉਣ ਦੀ ਲੋੜ ਨਹੀਂ ਹੈ। ਧਰਮ ਅਫੀਮ ਹੈ ਜਾਂ ਨਹੀਂ, ਹਥਿਆਰ ਤਾਂ ਹੈ ਉਹਨਾਂ ਲੋਕਾਂ ਦੇ ਹੱਥ ਵਿੱਚ ਜੋ ਇਸ ਨੂੰ ਚਲਾਉਣਾ ਜਾਣਦੇ ਹਨ ਅਤੇ ਭਾਜਪਾ ਨੇ ਸਿੱਧ ਕਰ ਦਿੱਤਾ ਹੈ ਕਿ ਇਸ ਵਿੱਚ ਉਸਦਾ ਕੋਈ ਸਾਨੀ ਨਹੀਂ ਹੈ। ਸਪੱਸ਼ਟ ਹੈ ਕਿ ਰਾਜਨਾਥ ਸਿੰਘ ਉਸੇ ਹਥਿਆਰ ਦੀ ਵਰਤੋਂ ਕਰ ਰਹੇ ਹਨ। ਧਰਮ ਵਿੱਚ ਆਧੁਨਿਕ ਸਮਾਜ ਦੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਦੀ ਸਮਰੱਥਾ ਨਹੀਂ ਹੈ। ਉਹ ਸਾਨੂੰ ਨਾ ਤਾਂ ਆਧੁਨਿਕਤਾ ਦੀ ਉਹ ਸਮਝ ਦਿੰਦਾ ਹੈ ਜੋ ਤਾਰਕਿਕ ਅਤੇ ਵਿਗਿਆਨਕ ਹੋਵੇ ਅਤੇ ਨਾ ਹੀ ਉਹ ਸਮਰੱਥਾ ਜੋ ਇਨ੍ਹਾਂ ਚੁਣੌਤੀਆਂ ਦਾ ਸਾਹਮਣਾ ਕਰੇ। ਰਾਜਨਾਥ ਸਿੰਘ ਕਹਿਣਾ ਇਹ ਚਾਹੁੰਦੇ ਹਨ ਕਿ ਆਕਸੀਜਨ, ਡਾਕਟਰਾਂ, ਹਸਪਤਾਲਾਂ, ਵੈਂਟੀਲੇਟਰਾਂ ਆਦਿ ਦੀ ਘਾਟ ਨਾਲ ਜੇ ਤੁਸੀਂ ਮਰ ਰਹੇ ਹੋ, ਤਾਂ ਸਰਕਾਰ ਨੂੰ ਦੋਸ਼ ਨਾ ਦੇਵੋ। ਮਰਨਾ-ਜਿਉਣਾ ਆਦਮੀ ਦੇ ਵਸ 'ਚ ਨਹੀਂ ਹੈ।

ਤਾਂ ਫਿਰ ਸਵਾਲ ਇਹ ਹੈ ਕਿ ਜੇ ਇਸ ਤਰ੍ਹਾਂ ਹੈ ਤਾਂ ਫਿਰ ਹਸਪਤਾਲ ਕਿਉਂ? ਦਵਾਈਆਂ ਕਿਉਂ? ਸਿਹਤ ਮੰਤਰੀ ਕਿਉਂ? ਡਾਕਟਰ ਕਿਉਂ? ਇਹ ਸਭ ਕੁੱਝ ਬੇਕਾਰ ਹੈ। ਕੀ 21ਵੀਂ ਸਦੀ ਦੇ ਤੀਸਰੇ ਦਹਾਕੇ ਵਿੱਚ ਕੋਈ 'ਮਾਈ ਦਾ ਲਾਲ' ਇਹ ਕਹਿ ਸਕਦਾ ਹੈ?

ਇਹ ਵਿਕਾਸ ਵਿਰੋਧੀ, ਵਿਗਿਆਨ ਵਿਰੋਧੀ ਅਤੇ ਮਨੁੱਖ ਵਿਰੋਧੀ ਵਿਚਾਰਧਾਰਾ ਹੈ ਜੋ ਆਦਮੀ ਨੂੰ ਠੁੱਸ ਕਰਨ ਵਿੱਚ ਫੈਸਲਾਕੁੰਨ ਭੂਮਿਕਾ ਅਦਾ ਕਰਦੀ ਹੈ। ਪਰ ਸਵਾਲ ਇਹ ਨਹੀਂ।

ਆਖ਼ਿਰ ਉੱਤਰਾਖੰਡ ਦੇ ਮੁੱਖ ਮੰਤਰੀ ਨੂੰ ਵਿਧਾਨ ਸਭਾ ਚੋਣਾਂ ਵਿੱਚ ਇੱਕ ਸਾਲ ਤੋਂ ਵੀ ਘੱਟ ਰਹਿਣ ਦੇ ਬਾਵਜੂਦ ਕਿਉਂ ਹਟਾਇਆ ਗਿਆ? ਕਿਸ ਰਾਜ ਵਿੱਚ ਹਰਿਦੁਆਰ ਹੈ? ਮਹਾਂਕੁੰਭ ਕਿੱਥੇ ਹੁੰਦਾ ਹੈ?

ਕੋਰੋਨਾ ਦੇ ਸਾਹਮਣੇ ਹੁੰਦਿਆਂ ਕੁੰਭ ਕਿਉਂ ਕਰਵਾਇਆ ਗਿਆ? ਜੈ ਸ਼੍ਰੀ ਰਾਮ ਦੇ ਨਾਹਰੇ ਲਗਾਉਂਦੇ ਹੋਏ ਬੰਗਾਲ ਅਤੇ ਅਸਾਮ ਵਿੱਚ ਕਿਸ ਨੇ ਹਮਲਾ ਬੋਲਿਆ? ਕੀ ਕੁੰਭ ਦਾ ਸੰਬੰਧ ਬੰਗਾਲ ਦੀਆਂ ਚੋਣਾਂ ਨਾਲ ਨਹੀਂ ਹੈ?

ਲੋਕ ਹਰ ਪੱਖੋਂ ਦੁਖੀ ਹਨ - ਅਤਿ ਦੀ ਮਹਿੰਗਾਈ, ਗਰੀਬੀ, ਬੇਰੁਜ਼ਗਾਰੀ, ਜ਼ੁਬਾਨਾਂ 'ਤੇ ਜਿੰਦਰੇ ---ਕੀ ਕੀ ਦੱਸੀਏ। ਮੋਦੀ ਸਰਕਾਰ ਨੇ ਪਿਛਲੇ ਸੱਤ ਸਾਲਾਂ ਵਿੱਚ ਕੀ ਕੀਤਾ?

ਦੋ ਖਬਰਾਂ - ਪਹਿਲੀ ਹੈ 29 ਅਤੇ ਦੂਸਰੀ ਹੈ 30 ਅਪ੍ਰੈਲ ਦੀ।

ਪਿਛਲੇ ਇੱਕ ਸਾਲ ਵਿੱਚ ਅਹਿਮਦਬਾਦ ਦੇ ਇੱਕ 'ਛੋਟੇ ਜਿਹੇ' ਵਪਾਰਕ ਘਰਾਣੇ ਦੇ ਮਾਲਕ ਅਡਾਨੀ ਦੀ ਮਾਰਕੀਟ ਕੈਪੀਟਲਾਈਜੇਸ਼ਨ ਕੀਮਤ (ਮੰਡੀ-ਪੂੰਜੀ ਕੀਮਤ) ਅੰਬਾਨੀ ਅਤੇ ਟਾਟਾ ਦੇ ਬਾਅਦ ਤੀਸਰੇ ਨੰਬਰ 'ਤੇ ਪਹੁੰਚ ਗਈ ਹੈ। ਮਾਰਚ

***...ਬਾਕੀ ਪੰਨਾ 15 'ਤੇ***

## ਖ਼ਬਰ ਹੈ ਕਿ ...

### ਚਾਰ ਔਰਤਾਂ ਨੇ 'ਸੰਤ' 'ਤੇ ਆਸ਼ਰਮ 'ਚ ਬਲਾਤਕਾਰ ਕਰਨ ਦਾ ਲਾਇਆ ਦੋਸ਼

ਇੱਕੋ ਪਰਿਵਾਰ ਦੀਆਂ ਤਿੰਨ ਅਤੇ ਇੱਕ ਹੋਰ ਔਰਤ ਨੇ ਸ਼ਿਕਾਇਤ ਕੀਤੀ ਹੈ ਕਿ ਉਹ ਜੈਪੁਰ (ਰਾਜਸਥਾਨ) ਸਥਿਤ ਸ਼ੈਲੇਂਦਰ ਮਹਿਤਾ ਦੇ ਤਪੱਸਵੀ ਆਸ਼ਰਮ ਵਿੱਚ ਸਤਸੰਗ ਸੁਣਨ ਤੇ ਹੋਰਨਾਂ ਸਰਗਰਮੀਆਂ ਵਿੱਚ ਹਿੱਸਾ ਲੈਣ ਜਾਂਦੀਆਂ ਸਨ। ਉਹ 'ਸੇਵਾ' ਲਈ ਉੱਥੇ, ਇੱਕ ਦੋ ਦਿਨ ਰੁਕ ਵੀ ਜਾਂਦੀਆਂ ਸਨ। ਇਸੇ ਦੌਰਾਨ ਹੀ 'ਬਾਬੇ' ਨੇ ਇਹ ਕੁਕਰਮ ਕੀਤਾ। ਇਹ ਮਾਮਲਾ ਉਦੋਂ ਸਾਹਮਣੇ ਆਇਆ ਜਦ ਇੱਕ ਔਰਤ ਨੇ ਆਪਣੇ ਪਤੀ ਨੂੰ ਧੀ ਨਾਲ ਆਸ਼ਰਮ ਜਾਣ ਤੋਂ ਰੋਕਿਆ। ਜਦੋਂ ਉਸ ਨੇ ਸਾਰੀ ਕਹਾਣੀ ਦੱਸੀ ਤਾਂ ਬਾਕੀ ਦੋ ਔਰਤਾਂ ਨੇ ਵੀ ਹੌਂਸਲਾ ਕਰਕੇ ਦੱਸਿਆ ਕਿ ਆਸ਼ਰਮ ਵਿੱਚ ਉਹਨਾਂ ਨਾਲ ਕੀ ਬੀਤਦੀ ਰਹੀ। ਇਸ ਤੋਂ ਬਾਅਦ ਪਰਿਵਾਰ ਨੇ ਕੇਸ ਦਰਜ ਕਰਾਉਣ ਦਾ ਫੈਸਲਾ ਕੀਤਾ ਅਤੇ ਅਗਲੇ ਦਿਨ ਇੱਕ ਹੋਰ ਔਰਤ ਨੇ ਭਨਕੋਰਟਾ ਥਾਣੇ ਵਿੱਚ ਕੇਸ ਦਰਜ ਕਰਾਇਆ। **ਨਵਾਂ ਜ਼ਮਾਨਾ**

### ਕੁੰਭ ਮੇਲੇ ਦੌਰਾਨ ਕਰੋਨਾ ਦੀਆਂ ਫਰਜ਼ੀ ਨੈਗੇਟਿਵ ਰਿਪੋਰਟਾਂ ਤਿਆਰ

ਫਰੀਦਕੋਟ ਦਾ ਵਸਨੀਕ ਵਿਪਨ ਮਿੱਤਲ, ਜੋ ਕਦੇ ਕੁੰਭ ਮੇਲੇ ਨਹੀਂ ਗਿਆ, ਨੂੰ ਫੋਨ ਰਾਹੀਂ ਸੁਨੇਹਾ ਮਿਲਿਆ ਕਿ ਉਸਦੀ ਕੋਰੋਨਾ ਰਿਪੋਰਟ ਨੈਗੇਟਿਵ ਆਈ ਹੈ। ਭਾਰਤੀ ਮੈਡੀਕਲ ਖੋਜ ਸੰਸਥਾ ਨੂੰ ਉਸ ਵੱਲੋਂ ਕੀਤੀ ਸ਼ਿਕਾਇਤ ਦੀ ਪੜਤਾਲ ਦੌਰਾਨ ਇਹ ਸਾਹਮਣੇ ਆਇਆ ਕਿ ਵਿਪਨ ਦਾ ਸੈਂਪਲ ਉਤਰਾਖੰਡ ਦੇ ਹਰਿਦੁਆਰ ਸ਼ਹਿਰ ਵਿੱਚ ਲਿਆ ਗਿਆ ਵਿਖਾਇਆ ਗਿਆ। ਹੋਰ ਵੀ ਕਿੰਨੇ ਹੀ ਅਜਿਹੇ ਵਿਅਕਤੀਆਂ ਦੇ ਨਮੂਨੇ ਹਾਸਲ ਕੀਤੇ ਵਿਖਾਏ ਗਏ ਹਨ ਜੋ ਕਦੇ ਹਰਿਦੁਆਰ ਗਏ ਹੀ ਨਹੀਂ। ਇਸ ਵਿੱਚ ਪੰਜਾਬ ਅਤੇ ਰਾਜਸਥਾਨ ਦੇ ਵਿਦਿਆਰਥੀ ਅਤੇ ਆਮ ਲੋਕ ਸ਼ਾਮਲ ਹਨ। ਹਰਿਆਣੇ ਦੀ ਇੱਕ ਪ੍ਰਯੋਗਸ਼ਾਲਾ ਵੱਲੋਂ ਇਹ ਰਿਪੋਰਟਾਂ ਤਿਆਰ ਕੀਤੀਆਂ ਗਈਆਂ ਹਨ। ਦਿਲਚਸਪ ਤੱਥ ਕਿ ਇਸ ਪ੍ਰਯੋਗਸ਼ਾਲਾ ਵੱਲੋਂ ਤਿਆਰ ਸਾਰੀਆਂ ਰਿਪੋਰਟਾਂ ਨੈਗੇਟਿਵ ਹੀ ਵਿਖਾਈਆਂ ਗਈਆਂ ਹਨ। ਸੈਂਕੜੇ ਵਿਅਕਤੀਆਂ ਦਾ ਇੱਕੋ ਮੋਬਾਇਲ ਫੋਨ ਨੰਬਰ ਵਿਖਾਇਆ ਗਿਆ। ਉਤਰਾਖੰਡ ਸਰਕਾਰ ਨੇ ਹਾਈਕੋਰਟ ਦੇ ਹੁਕਮਾਂ ਤੋਂ ਬਾਅਦ ਹਰ ਰੋਜ 50 ਹਜ਼ਾਰ ਨਮੂਨੇ ਲੈਣ ਦੀ ਮੁਹਿੰਮ ਚਲਾਈ ਸੀ, ਜਿਸ ਵਿੱਚ ਇਹ ਸਮੁੱਚੀ ਜਾਅਲਸਾਜ਼ੀ ਸਾਹਮਣੇ ਆਈ ਹੈ।

**ਪੰਜਾਬੀ ਟ੍ਰਿਬਿਊਨ**

### ਬੱਚੀ ਨਾਲ ਅਸ਼ਲੀਲ ਹਰਕਤਾਂ ਕਰਨ 'ਤੇ ਪਾਠੀ ਖਿਲਾਫ਼ ਪਰਚਾ ਦਰਜ

ਪਿੰਡ ਮਰਦ ਖੇੜਾ ਦੇ ਗੁਰਦੁਆਰੇ ਵਿੱਚ ਮੱਥਾ ਟੇਕਣ ਗਈ ਇੱਕ 10 ਸਾਲਾਂ ਦੀ ਨਾਬਾਲਿਗ ਬੱਚੀ ਨਾਲ ਗੁਰਦੁਆਰੇ ਦੇ ਹੀ ਮੁੱਖ ਗ੍ਰੰਥੀ ਵੱਲੋਂ ਅਸ਼ਲੀਲ ਹਰਕਤਾਂ ਕਰਨ ਦਾ ਥਾਣਾ ਛਾਜਲੀ (ਸੰਗਰੂਰ) ਵਿਖੇ ਮੁਕੱਦਮਾ ਦਰਜ ਹੋਇਆ ਹੈ। ਸਵੇਰੇ ਵੇਲੇ ਜਦ ਇਹ ਲੜਕੀ ਦਰਬਾਰ ਸਾਹਿਬ ਅੰਦਰ ਮੱਥਾ ਟੇਕਣ ਲੱਗੀ ਤਾਂ ਗ੍ਰੰਥੀ ਨੇ ਉਸ ਨੂੰ ਫੜ ਲਿਆ ਅਤੇ ਅਸ਼ਲੀਲ ਹਰਕਤਾਂ ਕਰਨ ਲੱਗਿਆ। ਘਬਰਾਈ ਹੋਈ ਬੱਚੀ ਨੇ ਘਰ ਆ ਕੇ ਆਪਣੀ ਮਾਤਾ ਨੂੰ ਗੱਲ ਦੱਸੀ। ਲੜਕੀ ਦਾ ਪਿਤਾ ਮੋਹਤਬਰ ਬੰਦਿਆਂ ਨੂੰ ਨਾਲ ਲੈ ਕੇ ਗੁਰਦੁਆਰੇ ਗਿਆ। ਸੀ.ਸੀ.ਟੀ.ਵੀ. ਦੀ ਰਿਕਾਰਡਿੰਗ ਦੀ ਜਾਂਚ ਕਰਨ 'ਤੇ ਸਾਰਾ ਕੁੱਝ ਉਹਨਾਂ ਦੇ ਸਾਹਮਣੇ ਆ ਗਿਆ। ਮੁਕੱਦਮਾ ਦਰਜ ਕਰਕੇ ਗ੍ਰੰਥੀ ਨੂੰ ਗ੍ਰਿਫਤਾਰੀ ਉਪਰੰਤ ਜੇਲ੍ਹ ਭੇਜ ਦਿੱਤਾ ਗਿਆ ਹੈ।

**- ਨਵਾਂ ਜ਼ਮਾਨਾ**

### 'ਬਾਬਾ' ਢਾਈ ਤੋਲੇ ਦਾ ਸੋਨੇ ਦਾ ਕੜਾ ਲੈ ਕੇ ਫਰਾਰ

ਪੀੜਤ ਔਰਤ ਕਿਰਨ ਰਾਣੀ, ਪੱਤੀ ਖੁਰਮਪੁਰ, ਮਲਸੀਆਂ ਨੇ ਦੱਸਿਆ ਕਿ ਉਹ ਪਿੰਡ ਦੇ ਨਵ ਦੁਰਗਾ ਮੰਦਿਰ ਵਿਖੇ ਮੱਥਾ ਟੇਕਣ ਗਈ ਸੀ। ਮੰਦਿਰ ਦੇ ਬਾਹਰ ਇੱਕ ਵਿਅਕਤੀ ਨੇ ਕਿਹਾ ਕਿ ਇਸ ਬਾਹਰ ਬੈਠੇ ਬਾਬੇ ਨੇ ਮੇਰੀ ਮਾਂ ਦੀਆਂ ਅੱਖਾਂ ਠੀਕ ਕਰ ਦਿੱਤੀਆਂ ਹਨ, ਜਿਸ ਨੂੰ ਕੁਝ ਵਿਖਾਈ ਨਹੀਂ ਸੀ ਦਿੰਦਾ। ਜੇਕਰ ਤੁਹਾਨੂੰ ਕੋਈ ਦਿੱਕਤ ਹੈ ਤਾਂ ਤੁਸੀਂ ਵੀ ਬਾਬੇ ਪਾਸੋਂ ਕੁਝ ਪੁੱਛ ਸਕਦੇ ਹੋ। ਜਦ ਮੈਂ ਆਪਣੇ ਵਿਦੇਸ਼ ਰਹਿੰਦੇ ਲੜਕੇ ਦੇ ਪੱਕੇ ਹੋਣ ਬਾਰੇ ਪੁੱਛਿਆ ਤਾਂ ਬਾਬੇ ਨੇ ਕੁੱਝ ਅਜਿਹਾ ਕੀਤਾ ਕਿ ਮੈਂ ਆਪਣਾ ਢਾਈ ਤੋਲੇ ਦਾ ਸੋਨੇ ਦਾ ਕੜਾ ਉਤਾਰ ਕੇ ਬਾਬੇ ਨੂੰ ਦੇ ਦਿੱਤਾ ਤਾਂ ਬਾਬੇ ਨੇ ਉਹ ਕੜਾ ਮੈਨੂੰ ਚਕਮਾ ਦੇ ਕੇ ਇੱਕ ਪਾਸੇ ਰੱਖ ਲਿਆ ਅਤੇ ਇੱਕ ਰੁਮਾਲ ਵਿੱਚ ਕੁਝ ਬੰਨ੍ਹ ਕੇ ਮੈਨੂੰ ਦੇ ਦਿੱਤਾ। ਬਾਬੇ ਦੇ ਜਾਂਦਿਆਂ ਹੀ ਜਦ ਮੈਂ ਰੁਮਾਲ ਖੋਲ੍ਹ ਕੇ ਵੇਖਿਆ ਤਾਂ ਕੜੇ ਦੀ ਥਾਂ ਪੱਥਰ ਦਾ ਟੁਕੜਾ ਸੀ। ਮੈਂ ਰੌਲਾ ਪਾਇਆ ਤਾਂ ਬਾਬਾ ਅਤੇ ਉਹ ਵਿਅਕਤੀ ਕਿਤੇ ਨਹੀਂ ਲੱਭੇ। ਮਲਸੀਆਂ ਚੌਂਕੀ 'ਚ ਇਹ ਮਾਮਲਾ ਦਰਜ ਹੋ ਚੁੱਕਾ ਹੈ।

### ਐਲੋਪੈਥੀ ਬਾਰੇ ਝੂਠੀ ਜਾਣਕਾਰੀ ਫੈਲਾਉਣ ਲਈ 'ਬਾਬਾ ਰਾਮਦੇਵ' ਖਿਲਾਫ਼ ਐਫ.ਆਈ.ਆਰ.

ਰਾਏਪੁਰ ਦੇ ਐੱਸ.ਐੱਸ.ਪੀ. ਨੇ ਕਿਹਾ ਕਿ ਇੰਡੀਅਨ ਮੈਡੀਕਲ ਐਸੋਸੀਏਸ਼ਨ (IMA) ਦੀ ਛਤੀਸਗੜ੍ਹ ਇਕਾਈ ਵੱਲੋਂ

*...ਬਾਕੀ ਪੰਨਾ 19 'ਤੇ*

# ਉੜੀਸਾ ਦੇ ਤਰਕਸ਼ੀਲ ਆਗੂ ਰਾਜਾ ਸੁਰੇਸ਼ ਨਾਲ ਮੁਲਾਕਾਤ



ਰਾਜਾ ਸੁਰੇਸ਼ ਪੇਸ਼ੇ ਦੇ ਤੌਰ 'ਤੇ ਮੈਕੇਨੀਕਲ ਇੰਜੀਨੀਅਰ ਸਨ। ਉਨ੍ਹਾਂ ਨੇ ਇੰਜੀਨੀਅਰਿੰਗ ਦੀ ਸਿੱਖਿਆ ਚੈਕੋਸਲੋਵਾਕੀਆ ਤੋਂ ਪ੍ਰਾਪਤ ਕੀਤੀ ਸੀ, ਜਿੱਥੇ ਹੋਰ ਬਹੁਤ ਸਾਰੇ ਭਾਰਤੀ ਵਿਦਿਆਰਥੀ ਵੀ ਸਿੱਖਿਆ ਪ੍ਰਾਪਤ ਕਰ ਰਹੇ ਸੀ, ਜਿਨ੍ਹਾਂ ਵਿੱਚੋਂ ਜਿਆਦਾਤਰ ਭਾਰਤੀ ਕਮਿਊਨਿਸਟ ਨੇਤਾਵਾਂ ਦੇ ਬੇਟੀਆਂ-ਬੇਟੇ ਸਨ। ਪਰ ਰਾਜਾ ਸੁਰੇਸ਼ ਦੇ ਪਿਤਾ ਜੀ ਗਾਂਧੀਵਾਦੀ ਕਾਂਗਰਸੀ ਸਨ। ਉਸ ਸਮੇਂ ਉੱਥੇ ਵਿਸ਼ਵ ਸ਼ਾਂਤੀ ਸੰਮੇਲਨ ਹੋਇਆ ਸੀ, ਜਿਸ ਵਿੱਚ ਫੀਦਲ ਕਾਸਤਰੋ ਅਤੇ ਯਾਸਿਰ ਅਰਾਫਾਤ ਵਰਗੇ ਆਗੂਆਂ ਨੇ ਸੰਬੋਧਿਤ ਕੀਤਾ ਸੀ। ਰਾਜਾ ਸੁਰੇਸ਼ ਨੇ ਵਿਦੇਸ਼ੀ ਵਿਦਿਆਰਥੀਆਂ ਦੇ ਨੁਮਾਇੰਦੇ ਦੇ ਤੌਰ 'ਤੇ ਉੱਥੇ ਆਪਣੇ ਵਿਚਾਰ ਰੱਖੇ ਸਨ। ਉਹਨਾਂ ਦੇ ਪਿਤਾ ਭਾਵੇਂ ਨਾਸਤਿਕ ਵਿਚਾਰਧਾਰਾ ਨਹੀਂ ਰੱਖਦੇ ਸੀ, ਪਰ ਰਾਜਾ ਸੁਰੇਸ਼ ਜੀ ਨੇ ਵਿਦਿਆਰਥੀ ਜੀਵਨ ਵਿੱਚ ਹੀ ਨਾਸਤਿਕ ਵਿਚਾਰਧਾਰਾ ਨੂੰ ਅਪਨਾ ਲਿਆ ਸੀ। ਉਹ ਕਾਲਜ ਵਿੱਚ ਸਿੱਖਿਆ ਪ੍ਰਾਪਤ ਕਰਨ ਦੇ ਸਮੇਂ ਵੀ ਤਰਕਸ਼ੀਲ ਮੁੱਦਿਆਂ 'ਤੇ ਵਿਚਾਰ ਗੋਸ਼ਟੀਆਂ ਕਰਵਾਉਂਦੇ ਰਹਿੰਦੇ ਸਨ, ਜੋ ਜੀਵਨ ਦੇ ਅਖੀਰ ਤੱਕ ਜਾਰੀ ਰਹੀਆਂ। ਉਹ ਪੜ੍ਹਕੇ ਆ ਕੇ ਵੱਖ-ਵੱਖ ਖੰਡ ਮਿੱਲਾਂ 'ਚ ਇੰਜੀਨੀਅਰ ਦੀ ਨੌਕਰੀ ਕਰਦੇ ਰਹੇ ਅਤੇ ਉਹਨਾਂ ਨੇ ਜਨਰਲ ਮੈਨੇਜਰ ਦੇ ਆਹੁਦੇ 'ਤੇ ਵੀ ਕੰਮ ਕੀਤਾ। ਉਹਨਾਂ ਨੇ ਵਿਆਹ ਨਹੀਂ ਕਰਵਾਇਆ। ਨੌਕਰੀ ਤੋਂ ਛੇਤੀ ਸੇਵਾ ਮੁਕਤੀ ਲੈ ਕੇ ਆਪਣਾ ਸਾਰਾ ਸਮਾਂ ਤਰਕਸ਼ੀਲਤਾ ਦੇ ਪ੍ਰਚਾਰ-ਪ੍ਰਸਾਰ ਹਿੱਤ ਲਗਾਇਆ। ਆਪਣੀ ਸੰਸਥਾ ਮਾਨਵਤਾਵਾਦੀ ਹੇਤੂਵਾਦੀ ਸੰਸਥਾ, ਉੜੀਸਾ (Humanistic Rationalistic Organization) HRO ਦੇ ਜਨਰਲ ਸਕੱਤਰ ਹੋਣ ਤੋਂ ਬਿਨ੍ਹਾਂ ਉਹ ਫੀਰਾ (Federation of Indian Rationalist Associations) ਦੇ ਸਕੱਤਰ ਵੀ ਰਹੇ ਹਨ।

**? ਸਭ ਤੋਂ ਪਹਿਲਾਂ ਆਪਣੀ ਸੰਸਥਾ ਬਾਰੇ ਜਾਣਕਾਰੀ ਦੇਵੋ ਕਿ ਇਹ ਕਦ ਬਣੀ ਹੈ ? ਇਸਦਾ ਜਥੇਬੰਦਕ ਢਾਂਚਾ ਕਿਸ ਤਰ੍ਹਾਂ ਦਾ ਹੈ ? ਇਹ ਕਿਸ ਤਰ੍ਹਾਂ ਦੇ ਕੰਮ ਕਰਦੀ ਹੈ ?**

- ਇਹ ਸੰਸਥਾ 1978 ਵਿੱਚ ਬਣੀ ਸੀ। ਇਸ ਦਾ ਖੇਤਰ ਵਿਸ਼ਾਲ ਕਰਨ ਲਈ 2012 ਵਿੱਚ ਇਸ ਦੇ ਨਾਮ ਨਾਲ ਮਾਨਵਤਾਵਾਦੀ ਸ਼ਬਦ ਜੋੜਿਆ ਗਿਆ। ਉੜੀਸਾ ਦੇ 30 ਜਿਲ੍ਹੇ ਹਨ ਅਤੇ ਸਾਰੇ ਜ਼ਿਲ੍ਹਿਆਂ ਵਿੱਚ ਇਸ ਦੀਆਂ ਜ਼ਿਲ੍ਹਾ ਕਮੇਟੀਆਂ ਹਨ। ਰਾਜ ਪੱਧਰ 'ਤੇ ਇਸਦੀ 21 ਮੈਂਬਰੀ ਸੂਬਾ ਕਮੇਟੀ ਹੈ।

ਉੜੀਸਾ ਦੇ ਪ੍ਰਸਿੱਧ ਤਰਕਸ਼ੀਲ ਆਗੂ ਰਾਜਾ ਸੁਰੇਸ਼ ਜੀ ਦੀ 14 ਮਈ 2021 ਨੂੰ ਮੌਤ ਹੋ ਗਈ। ਤਰਕਸ਼ੀਲਤਾ ਦੇ ਪ੍ਰਚਾਰ-ਪ੍ਰਸਾਰ ਹਿੱਤ ਆਪਣਾ ਜੀਵਨ ਸਮਰਪਿਤ ਕਰਕੇ ਉਹਨਾਂ ਨੇ ਇੱਕ ਇਤਿਹਾਸ ਸਿਰਜਿਆ ਹੈ। ਉਹਨਾਂ ਨੂੰ ਸਤਿਕਾਰ ਸਹਿਤ ਯਾਦ ਕਰਨ ਹਿਤ ਦਸੰਬਰ 2018 ਵਿੱਚ ਬਠਿੰਡਾ ਵਿਖੇ ਤਰਕਸ਼ੀਲ ਆਗੂਆਂ ਵੱਲੋਂ ਉਹਨਾਂ ਨਾਲ ਕੀਤੀ ਮੁਲਾਕਾਤ 'ਤਰਕਸ਼ੀਲ' ਵਿੱਚ ਪ੍ਰਕਾਸ਼ਿਤ ਕਰ ਰਹੇ ਹਾਂ। ...ਸੰਪਾਦਕ

ਉੜੀਸਾ ਵਿਗਿਆਨਕ ਚਿੰਤਨ ਦੇ ਤੌਰ 'ਤੇ ਕਾਫੀ ਪਿਛੜਿਆ ਹੋਇਆ ਹੈ। ਇੱਥੇ ਔਰਤਾਂ ਨੂੰ ਡਾਇਨ ਐਲਾਨ ਕੇ ਮਾਰਣ ਤੋਂ ਲੈ ਕੇ ਮਨੁੱਖੀ ਬਲੀ ਤੱਕ ਦੇ ਮਾਮਲੇ ਸਾਹਮਣੇ ਆਉਂਦੇ ਰਹਿੰਦੇ ਹਨ। ਅਸੀਂ ਪਿੰਡਾਂ 'ਚ ਜਾ ਕੇ ਲੋਕਾਂ ਨੂੰ ਇਸ ਬਾਰੇ ਜਾਗ੍ਰਤ ਕਰਦੇ ਹਾਂ। ਕਈ ਬਾਰ ਤਾਂ ਸਾਨੂੰ ਇਸ ਤਰ੍ਹਾਂ ਦੀ ਸੂਚਨਾ ਵੀ ਮਿਲਦੀ ਹੈ ਕਿ ਫਲਾਣੇ ਪਿੰਡ ਵਿੱਚ ਕਿਸੇ ਵਿਅਕਤੀ ਨੂੰ ਪਿੰਡ ਵਾਲਿਆਂ ਨੇ ਕਾਲਾ ਜਾਦੂ ਕਰਨ ਵਾਲਾ ਕਹਿ ਕੇ ਘੇਰ ਲਿਆ ਅਤੇ ਉਹ ਉਸ ਦਾ ਸਰੀਰਕ ਨੁਕਸਾਨ ਕਰ ਸਕਦੇ ਹਨ, ਤਾਂ ਅਸੀਂ ਤੁਰੰਤ ਉੱਥੇ ਜਾ ਕੇ ਲੋਕਾਂ ਨੂੰ ਸਮਝਾਉਂਦੇ ਹਾਂ। ਜਿਵੇਂ ਕਿ ਕੁਝ ਸਮਾਂ ਪਹਿਲਾਂ ਇੱਕ ਪਿੰਡ ਵਿੱਚ ਇੱਕ ਆਦਮੀ ਨੂੰ ਪਿੰਡ ਵਾਲਿਆਂ ਨੇ ਇਹ ਕਹਿ ਕੇ ਫੜ੍ਹਿਆ ਹੋਇਆ ਸੀ ਕਿ ਉਹ ਪਿੰਡ ਵਾਲਿਆਂ ਨੂੰ ਹਾਨੀ ਪਹੁੰਚਾਉਣ ਲਈ ਅੱਧੀ ਰਾਤ ਸਮੇਂ ਮੰਦਿਰ ਵਿੱਚ ਪੂਜਾ ਪਾਠ ਕਰ ਰਿਹਾ ਸੀ। ਅਸੀਂ ਮੌਕੇ 'ਤੇ ਪਹੁੰਚ ਕੇ ਉਹਨਾਂ ਲੋਕਾਂ ਨੂੰ ਸਮਝਾਇਆ ਕਿ ਜਾਦੂ ਟੂਣੇ ਨਾਲ ਕਦੇ ਕਿਸੇ ਨੂੰ ਹਾਨੀ ਨਹੀਂ ਪਹੁੰਚਾਈ ਜਾ ਸਕਦੀ। ਜੇ ਕੋਈ ਕਾਲੇ ਜਾਦੂ ਰਾਹੀਂ ਸਾਡੀ ਸੰਸਥਾ ਦੇ ਕਿਸੇ ਮੈਂਬਰ ਨੂੰ ਹਾਨੀ ਪਹੁੰਚਾ ਕੇ ਵਿਖਾਵੇ ਤਾਂ ਉਹ 5000 ਰੁਪਏ ਇਨਾਮ ਦੇ ਤੌਰ 'ਤੇ ਪ੍ਰਾਪਤ ਕਰ ਸਕਦਾ ਹੈ। ਉਹ ਕਹਿਣ ਲੱਗੇ ਕਿ ਤੁਹਾਡੇ 'ਤੇ ਤਾਂ ਕੋਈ ਅਸਰ ਨਹੀਂ ਹੋਵੇਗਾ। ਸਾਡੇ ਵੱਲੋਂ ਇਹ ਪੁੱਛਣ 'ਤੇ ਕਿ ਅਜਿਹਾ ਕਿਉਂ ਨਹੀਂ ਹੋਵੇਗਾ, ਉਹ ਆਖਣ ਲੱਗੇ ਕਿ ਤੁਸੀਂ ਤਾਂ ਇੰਨ੍ਹਾਂ ਚੀਜਾ ਵਿੱਚ ਵਿਸ਼ਵਾਸ ਹੀ ਨਹੀਂ ਕਰਦੇ। ਅਸੀਂ ਸਮਝਾਇਆ ਕਿ ਫਿਰ ਤਾਂ ਇਹ ਗੱਲ ਹੀ ਬਹੁਤ ਆਸਾਨ ਹੈ। ਤੁਸੀਂ ਵੀ ਇਨ੍ਹਾਂ ਗੱਲਾਂ 'ਤੇ ਵਿਸ਼ਵਾਸ ਨਾ ਕਰੋ, ਤੁਹਾਡੇ 'ਤੇ ਵੀ ਕੋਈ ਅਸਰ ਨਹੀਂ ਹੋਵੇਗਾ। ਇਸ ਤਰ੍ਹਾਂ ਅਸੀਂ ਪਿੰਡ ਵਾਸੀਆਂ ਨੂੰ ਤਰਕ ਨਾਲ ਸਮਝਾ ਕੇ ਉਸ ਆਦਮੀ ਨੂੰ ਉਹਨਾਂ ਦੇ ਜ਼ੁਲਮ ਤੋਂ

ਬਚਾਇਆ। ਇਸ ਤਰ੍ਹਾਂ ਹੋਰ ਕਈ ਮਾਮਲਿਆਂ ਵਿੱਚ ਵੀ ਅਜਿਹਾ ਹੀ ਹੋਇਆ। ਜੇ ਇਸ ਤਰ੍ਹਾਂ ਦੀ ਕੋਈ ਘਟਨਾ ਘਟ ਵੀ ਜਾਵੇ ਤਾਂ ਅਸੀਂ ਦੋਸ਼ੀਆਂ ਦੇ ਖਿਲਾਫ਼ ਪੁਲਿਸ ਦੀ ਕਾਰਵਾਈ ਲਈ ਦਬਾਅ ਪਾਉਂਦੇ ਹਾਂ।

**? ਕੀ ਤੁਸੀਂ ਸਿਰਫ ਇਸ ਤਰ੍ਹਾਂ ਦੇ ਭੂਤਾਂ-ਪ੍ਰੇਤਾਂ ਨਾਲ ਜੁੜੇ ਮਾਮਲੇ ਹੀ ਵੇਖਦੇ ਹੋ ?**

– ਇਹ ਤਾਂ ਸਾਡੇ ਕੰਮ ਦਾ ਸਿਰਫ਼ ਇੱਕ ਪੱਖ ਹੈ। ਅਸੀਂ ਬਹੁਤ ਸਾਰੇ ਕੰਮ ਕਰਦੇ ਹਾਂ। ਸਕੂਲਾਂ, ਕਾਲਜਾਂ ਆਦਿ ਵਿੱਚ ਪ੍ਰੋਗਰਾਮ ਦਿੰਦੇ ਹਾਂ। ਸਾਡੇ ਤਰਕਸ਼ੀਲ ਸਾਥੀ ਕਈ ਰਸਾਲੇ ਕੱਢਦੇ ਹਨ ਜਿਵੇਂ ਕਿ ਵਿਗਿਆਨਕ ਦ੍ਰਿਸ਼ਟੀਕੋਣ (Scientific Outlook), ਹੇਤੂਵਾਦੀ ਚਿੰਤਕ (Rationalist Thinker), ਵਿਗਿਆਨਕ ਚਰਚਾ, ਸਮਦ੍ਰਿਸ਼ਟੀ ਆਦਿ। ਵੱਡੇ ਸ਼ਹਿਰਾਂ ਵਿੱਚ ਅਸੀਂ ਹਰ ਮਹੀਨੇ ਇੱਕ ਸੈਮੀਨਾਰ ਕਰਦੇ ਹਾਂ ਜਿਸ ਦਾ ਵਿਸ਼ਾ ਹਰ ਵਾਰ ਵੱਖ ਹੁੰਦਾ ਹੈ। ਇਸ ਵਿੱਚ ਪ੍ਰੋਫੈਸਰ, ਡਾਕਟਰ ਅਤੇ ਵੱਖ-ਵੱਖ ਖੇਤਰਾਂ ਦੇ ਬੁੱਧੀਜੀਵੀ ਭਾਗ ਲੈਂਦੇ ਹਨ।

**? ਇਹਨਾਂ ਸੈਮੀਨਾਰਾਂ ਵਿੱਚ ਕਿਸ ਤਰ੍ਹਾਂ ਦੇ ਵਿਸ਼ੇ ਲਏ ਜਾਂਦੇ ਹਨ ?**

– ਜਿਵੇਂ ਕਿ 'ਮੀਡੀਆ ਅਤੇ ਅੰਧ-ਵਿਸ਼ਵਾਸ' 'ਧਰਮ ਨਿਰੱਪਖ ਭਾਰਤ ਕਿੰਨਾ ਧਰਮ ਨਿਰਪੱਖ' ਆਦਿ। ਅਸੀਂ ਇਹ ਵਿਸ਼ਾ ਵੀ ਰੱਖਿਆ ਕਿ 'ਗਊ ਮਾਸ 'ਤੇ ਰੋਕ ਕਿੰਨੀ ਕੁ ਜਾਇਜ'। ਸਾਡੇ ਕੁੱਝ ਲੋਕ ਕਹਿੰਦੇ ਸਨ ਕਿ ਗਊਮਾਸ ਵਾਲਾ ਵਿਸ਼ਾ ਰੱਖਣ 'ਤੇ ਵਿਰੋਧ ਨਾ ਖੜਾ ਹੋ ਜਾਵੇ ਪਰ ਅਜਿਹਾ ਕੁੱਝ ਨਹੀਂ ਹੋਇਆ। ਸਿਰਫ ਕੁਝ ਲੋਕ ਇਹ ਅਪੀਲ ਲੈ ਕੇ ਆਏ ਕਿ ਤੁਸੀਂ ਹਿੰਦੂ ਧਰਮ ਦੀਆਂ ਮਾਨਤਾਵਾਂ 'ਤੇ ਸਵਾਲ ਨਾ ਕਰੋ, ਪਰ ਅਸੀਂ ਆਪਣਾ ਸੈਮੀਨਾਰ ਕੀਤਾ। ਉਹਨਾਂ ਨੂੰ ਵੀ ਸਮਝਾਇਆ।

**? ਅਸੀਂ ਇਸ ਪ੍ਰਸੰਗ ਵਿੱਚ ਜਾਨਣਾ ਚਾਹਾਂਗੇ ਕਿ ਉਥੇ ਹਿੰਦੂਤਵੀ ਸ਼ਕਤੀਆਂ ਦੀ ਕੀ ਸਥਿਤੀ ਹੈ ?**

– ਉੜੀਸਾ ਵਿੱਚ ਭਾਜਪਾ ਜਾਂ ਆਰ.ਐਸ.ਐਸ. ਦਾ ਕੋਈ ਵਿਸ਼ੇਸ਼ ਪ੍ਰਭਾਵ ਨਹੀਂ ਹੈ। ਭਾਵੇਂ ਹੁਣ ਭਾਜਪਾ ਪੈਰ ਜਮਾਉਣ ਲਈ ਆਪਣੀ ਪੂਰੀ ਸ਼ਕਤੀ ਲਗਾ ਰਹੀ ਹੈ। ਬਹੁਤ ਸਾਧਨ ਜੁਟਾ ਰਹੀ ਹੈ ਪਰ ਕੋਈ ਵਿਸ਼ੇਸ਼ ਪ੍ਰਭਾਵ ਨਹੀਂ। ਉਹ ਐਨੇ ਤਾਕਤਵਰ ਨਹੀਂ ਕਿ ਸਾਨੂੰ ਡਰਾ ਸਕਣ। ਜਿਸ ਤਰ੍ਹਾਂ ਹਿੰਦੀ ਭਾਸ਼ੀ ਖੇਤਰਾਂ ਵਿੱਚ ਉਹ ਧਮਕਾਉਣ ਵਾਲੀਆਂ ਕਾਰਵਾਈਆਂ ਕਰਦੇ ਹਨ। ਅਜੇ ਤੱਕ ਉੜੀਸਾ ਵਿੱਚ ਅਜਿਹੀ ਸਥਿਤੀ ਨਹੀਂ ਹੈ।

ਧਾਰਮਿਕ ਪ੍ਰੰਪਰਾਵਾਂ ਨੂੰ ਚੁਣੌਤੀ ਦੇਣਾ ਕਾਫੀ ਔਖਾ ਕੰਮ ਹੁੰਦਾ ਹੈ, ਪਰ ਅਸੀਂ ਖੁੱਲ੍ਹੇਆਮ ਅਜਿਹਾ ਕਰਦੇ ਹਾਂ। ਜਿਵੇਂ ਕਿ ਚੰਦ-ਗ੍ਰਹਿਣ ਵਾਲੇ ਦਿਨ ਮੰਦਿਰਾਂ ਦੇ ਪੁਜਾਰੀਆਂ ਵੱਲੋਂ ਇਹ ਐਲਾਨ ਕੀਤਾ ਜਾਂਦਾ ਹੈ ਕਿ ਗ੍ਰਹਿਣ ਦੇ ਸਮੇਂ ਕੋਈ ਖਾਣਾ ਨਹੀਂ ਖਾਵੇਗਾ। ਕਿੰਨੇ ਵਜੇ ਤੋਂ ਕਿੰਨੇ ਵਜੇ ਤੱਕ ਨਹੀਂ ਖਾਣਾ, ਇਹ ਸਮਾਂ ਪੁਜਾਰੀ ਹੀ ਨਿਰਧਾਰਤ ਕਰਦੇ ਹਨ। ਅਸੀਂ ਇਸ ਅੰਧ-ਵਿਸ਼ਵਾਸ ਨੂੰ ਤੋੜਣ ਲਈ ਉਸ ਦਿਨ ਸੜਕਾਂ 'ਤੇ ਖੁਲੇਆਮ ਭੋਜਨ ਵੰਡਦੇ ਹਾਂ, ਬਹੁਤ ਲੋਕ ਉਹ ਭੋਜਨ ਖਾਂਦੇ ਹਨ ਅਤੇ ਇਸ ਗੱਲ ਦੀ ਮੀਡੀਆ ਵਿੱਚ ਬਹੁਤ ਚਰਚਾ ਹੁੰਦੀ ਹੈ।

**? ਵਿਗਿਆਨਕ ਵਿਚਾਰਾਂ ਦੇ ਪ੍ਰਸਾਰ ਲਈ ਤੁਸੀਂ, ਕੋਈ ਪੁਸਤਕ ਮੇਲੇ ਜਾਂ ਲਾਇਬਰੇਰੀ ਆਦਿ ਵੀ ਸਥਾਪਿਤ ਕਰਦੇ ਹੋ ?**

– ਨਹੀਂ, ਉੜੀਸਾ ਵਿੱਚ ਕਿਤਾਬਾਂ ਪੜ੍ਹਣ ਦਾ ਸਭਿਆਚਾਰ ਅਜੇ ਉਸ ਤਰ੍ਹਾਂ ਵਿਕਸਿਤ ਨਹੀਂ, ਜਿਵੇਂ ਬੰਗਾਲ ਆਦਿ ਰਾਜਾਂ ਵਿੱਚ ਹੈ। ਇਸ ਦੇ ਕਈ ਇਤਿਹਾਸਕ ਕਾਰਣ ਹਨ – ਉੜੀਸਾ ਤਿੰਨ ਭਾਗਾਂ ਵਿੱਚ ਵੰਡਿਆ ਰਿਹਾ, ਜਿਸ ਕਾਰਣ ਉੜੀਆ ਭਾਸ਼ਾ ਸਾਹਿਤਕ ਤੌਰ 'ਤੇ ਓਨੀ ਵਿਕਸਿਤ ਨਹੀਂ ਹੋ ਸਕੀ। ਸੋ ਅਸੀਂ ਆਪਣਾ ਜਿਆਦਾਤਰ ਪ੍ਰਚਾਰ ਲੋਕਾਂ ਨੂੰ ਸੰਬੋਧਨ ਕਰਕੇ ਜਾਂ ਹੋਰ ਪ੍ਰੋਗਰਾਮ ਆਯੋਜਿਤ ਕਰਕੇ ਹੀ ਕਰਦੇ ਹਾਂ।

**? ਕੀ ਤੁਸੀਂ ਜਾਦੂ ਦੇ ਟ੍ਰਿਕ ਜਾਂ ਚਮਤਕਾਰਾਂ ਦੀ ਵਿਆਖਿਆ ਆਦਿ ਦੇ ਪ੍ਰੋਗਰਾਮ ਵੀ ਦਿੰਦੇ ਹੋ ?**

– ਹਾਂ, ਜੇ ਅਸੀਂ ਲੋਕਾਂ ਵਿੱਚ ਸਿੱਧਾ ਜਾ ਕੇ ਹੀ ਨਾਸਤਿਕਤਾਂ ਜਾਂ ਵਿਗਿਆਨਕ ਚਿੰਤਨ ਬਾਰੇ ਬੋਲਣਾ ਸ਼ੁਰੂ ਕਰ ਦੇਈਏ ਤਾਂ ਲੋਕ ਸਾਡੀ ਗੱਲ ਸੁਨਣ ਲਈ ਤਿਆਰ ਨਹੀਂ ਹੋਣਗੇ। ਛੇਤੀ ਹੀ ਅੱਕ ਜਾਣਗੇ। ਇਸ ਲਈ ਅਸੀਂ ਚਮਤਕਾਰਾਂ ਦੀ ਵਿਆਖਿਆ ਦੇ ਪ੍ਰੋਗਰਾਮ ਪੇਸ਼ ਕਰਦੇ ਹਾਂ। ਉਦਾਹਰਣ ਦੇ ਤੌਰ 'ਤੇ ਕੁੱਝ ਤਾਂਤ੍ਰਿਕ ਆਦਿ ਪਿੰਡ ਵਿੱਚ ਫੁੱਲ ਲੈ ਆਉਂਦੇ ਹਨ ਅਤੇ ਕਹਿੰਦੇ ਹਨ ਕਿ ਜੇ ਇਹ ਫੁੱਲ ਪੰਜ ਮਿੰਟ ਵਿੱਚ ਮੁਰਝਾ ਗਿਆ ਤਾਂ ਪਿੰਡ 'ਤੇ ਕੋਈ ਕ੍ਰੋਪੀ ਆਉਣ ਵਾਲੀ ਹੈ। ਅਸੀਂ ਲੋਕਾਂ ਨੂੰ ਇਸ ਦੀ ਅਸਲੀਅਤ ਦੱਸਦੇ ਹਾਂ ਕਿ ਇਹ ਫੁੱਲ ਕੈਮੀਕਲ ਲਾਉਣ ਕਾਰਣ ਮੁਰਝਾ ਜਾਂਦਾ, ਇਸ ਤੋਂ ਬਿਨ੍ਹਾਂ ਵੀ ਇਸ ਨੇ ਕੁੱਝ ਸਮੇਂ ਬਾਅਦ ਮੁਰਝਾਉਣਾ ਹੀ ਹੁੰਦਾ ਹੈ। ਇਸ ਦਾ ਪਿੰਡ 'ਤੇ ਕਿਸੇ ਕ੍ਰੋਪੀ ਨਾਲ ਕੋਈ ਸੰਬੰਧ ਨਹੀਂ ਹੈ। ਇਸੇ ਤਰ੍ਹਾਂ ਸਾਡੇ ਰਾਜ ਵਿੱਚ 'ਖਟੀਆ (ਮੰਜਾ) ਵਿੱਦਿਆ' ਪ੍ਰਚਲਿਤ ਹੈ।

ਪਿੰਡ ਵਿੱਚ ਕੋਈ ਚੋਰੀ ਹੁੰਦੀ ਹੈ ਤਾਂ ਲੋਕ ਅਖੌਤੀ ਖਟੀਆ ਵਿਦਿਆ ਦੇ 'ਗਿਆਤਾ' ਕਿਸੇ ਬਾਬੇ ਨੂੰ ਸੱਦ ਲੈਂਦੇ ਹਨ ਜੋ ਇੱਕ ਮੰਜਾ ਮੰਗਵਾ ਲੈਂਦਾ ਹੈ। ਉਸ ਮੰਜੇ ਨੂੰ ਚਾਰ ਬੰਦਿਆਂ ਤੋਂ ਚੁਕਵਾ ਕੇ ਕਹਿ ਦਿੰਦਾ ਹੈ ਕਿ ਇਹ ਮੰਜਾ ਜਿਸ ਘਰ ਤੁਹਾਨੂੰ ਲੈ ਕੇ ਜਾਵੇਗਾ, ਉਹ ਹੀ ਚੋਰ ਹੋਵੇਗਾ। ਇਸ ਲਈ ਉਹ ਬੰਦੇ ਉਸ ਬਾਬੇ ਦੇ ਇਸ਼ਾਰੇ 'ਤੇ ਮੰਜਾ ਕਿਸੇ ਵਿਸ਼ੇਸ਼ ਘਰ ਲੈ ਜਾਂਦੇ ਹਨ। ਅਜਿਹੇ ਮੌਕੇ 'ਤੇ ਜੇ ਅਸੀਂ ਪਹੁੰਚ ਜਾਈਏ ਤਾਂ ਅਸੀਂ ਆਪਣੇ ਬੰਦਿਆਂ ਨੂੰ ਮੰਜਾ ਚੁੱਕਣ ਲਈ ਕਹਿ ਦਿੰਦੇ ਹਾਂ। ਮੰਜਾ ਉੱਥੇ ਹੀ ਰਹਿ ਜਾਂਦਾ, ਕਿਉਂਕਿ ਮੰਜੇ ਵਿੱਚ ਤਾਂ ਕੋਈ ਅਜਿਹੀ ਸ਼ਕਤੀ ਨਹੀਂ ਕਿ ਉਹ ਤੁਹਾਨੂੰ ਖਿੱਚ ਕੇ ਕਿਸੇ ਪਾਸੇ ਲਿਜਾ ਸਕੇ। ਇਸ ਤਰ੍ਹਾਂ ਅਸੀਂ

ਲੋਕਾਂ ਵਿੱਚ ਇਸ ਪਾਖੰਡ ਦਾ ਪਰਦਾਫਾਸ਼ ਕਰਦੇ ਹਾਂ ਕਿ ਇਹ ਲੋਕ ਮੰਜੇ ਅਨੁਸਾਰ ਨਹੀਂ, ਉਸ ਬਾਬੇ ਦੇ ਕਹਿਣ ਅਨੁਸਾਰ ਚਲਦੇ ਹਨ ਅਤੇ ਕਿਸੇ ਨਿਰਦੋਸ਼ ਬੰਦੇ ਨੂੰ ਫਸਾ ਦਿੱਤਾ ਜਾਂਦਾ।

**? ਵਹਿਮਾਂ-ਭਰਮਾਂ, ਅੰਧ ਵਿਸ਼ਵਾਸਾਂ ਅਤੇ ਧਾਰਮਿਕ ਮੁੱਦਿਆ ਤੋਂ ਬਿਨਾਂ ਹੋਰ ਕੀ ਕੀ ਕੰਮ ਕਰਦੇ ਹੋ ?**

– ਅਸੀਂ ਸਮਾਜਿਕ ਮਹੱਤਵ ਵਾਲੇ ਅਨੇਕਾਂ ਕੰਮ ਕਰਦੇ ਹਾਂ। ਜਿਵੇਂ ਖੂਨ ਪ੍ਰਦਾਨ ਕਰਨਾ, ਵਾਤਾਵਰਣ ਪ੍ਰਦੂਸ਼ਣ ਦਾ ਮੁੱਦਾ ਚੁੱਕਣਾ, ਬੱਚਿਆਂ ਦੇ ਟੀਕਾਕਰਨ ਬਾਰੇ ਲੋਕਾਂ ਨੂੰ ਜਾਗ੍ਰਤ ਕਰਨਾ ਅਤੇ ਸਰਕਾਰ 'ਤੇ ਦਬਾਅ ਬਨਾਉਣਾ ਕਿ ਸਾਨੂੰ ਸਾਰਿਆਂ ਨੂੰ ਟੀਕਾਕਰਨ ਦੀ ਸਹੂਲਤ ਦੇਵੋ। ਮੈਂ ਖੁਦ 174 ਬਾਰ ਖੂਨ ਪ੍ਰਦਾਨ ਕੀਤਾ ਹੈ।

174 ਬਾਰ ਖੂਨ ਪ੍ਰਦਾਨ ਕਰਨਾ ਸੁਣ ਕੇ ਹੈਰਾਨੀ ਹੋਈ ਕਿ ਇੱਕ ਵਿਅਕਤੀ ਐਨੀ ਬਾਰ ਖੂਨ ਕਿਵੇਂ ਦੇ ਸਕਦਾ ਹੈ ਤਾਂ ਉਹਨਾਂ ਨੇ ਦੱਸਿਆ ਕਿ 18 ਸਾਲ ਦੀ ਉਮਰ ਤੋਂ ਹਰੇਕ ਤਿੰਨ ਮਹੀਨੇ ਬਾਅਦ ਉਹ ਖੂਨ ਦਿੰਦੇ ਚਲੇ ਆ ਰਹੇ ਹਨ। ਜਦ ਤਿੰਨ ਮਹੀਨੇ ਹੋ ਜਾਣ ਤਾਂ ਜਿੱਥੇ ਵੀ ਹੁਣਾਂ, ਖੂਨ ਪ੍ਰਦਾਨ ਕਰ ਦਿੰਦਾ ਹਾਂ। ਉਮਰ ਪੁੱਛਣ 'ਤੇ ਉਹਨਾਂ ਨੇ ਦੱਸਿਆ ਕਿ ਇਸ ਸਮੇਂ ਉਹ 63 ਸਾਲ ਦੇ ਹਨ। ਅਸੀਂ ਹਿਸਾਬ ਲਗਾਇਆ ਕਿ 45 ਸਾਲਾਂ ਤੋਂ ਉਹ ਲਗਾਤਾਰ ਖੂਨ ਪ੍ਰਦਾਨ ਕਰਦੇ ਚਲੇ ਆ ਰਹੇ ਹਨ।

### ਵਿਚਾਰਾਂ ਦੇ ਮੱਤਭੇਦ ਦੇ ਬਾਰੇ ਵਿੱਚ

**? ਤੁਹਾਡੀ ਸੰਸਥਾ ਵਿੱਚ ਕੀ ਸਾਰੇ ਮੈਂਬਰ ਇੱਕ ਹੀ ਤਰ੍ਹਾਂ ਦੇ ਵਿਚਾਰ ਰੱਖਦੇ ਹਨ ? ਜੇ ਵਿਚਾਰਾਂ ਦਾ ਮੱਤਭੇਦ ਹੁੰਦਾ ਤਾਂ ਉਹ ਕਿਸ ਤਰ੍ਹਾਂ ਦੇ ਮੁੱਦਿਆਂ 'ਤੇ ਹੁੰਦਾ ਹੈ ? ਉਹਨਾਂ ਮੱਤਭੇਦਾਂ ਨੂੰ ਕਿਵੇਂ ਹੱਲ ਕੀਤਾ ਜਾਂਦਾ ?**

– ਬਹੁਤ ਸਾਰੇ ਮੁੱਦਿਆਂ 'ਤੇ ਵੱਖ ਵੱਖ ਵਿਚਾਰ ਆਉਂਦੇ ਹਨ। ਜਿਵੇਂ ਕਿ ਸਭ ਤੋਂ ਪਹਿਲਾਂ ਕੁੱਝ ਲੋਕ ਇਹੀ ਕਹਿੰਦੇ ਹਨ ਕਿ ਸੰਸਥਾ ਨੂੰ ਸਿਰਫ ਅੰਧ-ਵਿਸ਼ਵਾਸਾਂ ਨੂੰ ਦੂਰ ਕਰਨ ਤੱਕ ਮਤਲਬ ਰੱਖਣਾ ਚਾਹੀਦਾ, ਹੋਰ ਮੁੱਦੇ ਨਹੀਂ ਚੁੱਕਣੇ ਚਾਹੀਦੇ ਜਦਕਿ ਮੇਰੀ ਰਾਇ ਅਨੁਸਾਰ ਤਰਕਸ਼ੀਲ ਚਿੰਤਨ ਵਾਲੇ ਵਿਅਕਤੀਆਂ ਨੂੰ ਸਮਾਜਿਕ, ਸੱਭਿਆਚਾਰਕ ਅਤੇ ਰਾਜਨੀਤਕ ਖੇਤਰ ਦੇ ਸਾਰੇ ਭਖਵੇਂ ਮਾਮਲਿਆਂ 'ਤੇ ਤਰਕਸ਼ੀਲ ਦ੍ਰਿਸ਼ਟੀਕੋਣ ਦੇ ਮਾਪਦੰਡ ਅਨੁਸਾਰ ਵਿਚਾਰ ਕਰਨਾ ਅਤੇ ਇਸ ਦੇ ਬਾਰੇ ਪ੍ਰਤੀਕ੍ਰਿਆ ਦੇਣੀ ਚਾਹੀਦੀ ਹੈ। ਅੰਧ-ਵਿਸ਼ਵਾਸ ਨੂੰ ਜੀਵਨ ਦੇ ਬਾਕੀ ਸਾਰੇ ਪੱਖਾਂ ਤੋਂ ਵੱਖ ਕਰਕੇ ਖਤਮ ਨਹੀਂ ਕੀਤਾ ਜਾ ਸਕਦਾ।

ਪਿਛਲੇ ਸਮੇਂ ਦੌਰਾਨ ਉੱਠਿਆ ਇੱਕ ਮਹੱਤਵਪੂਰਨ ਮਾਮਲਾ 10 ਤੋਂ 50 ਸਾਲ ਤੱਕ ਦੀਆਂ ਔਰਤਾਂ ਨੂੰ ਸਬਰੀਮਾਲਾ ਮੰਦਰ ਵਿੱਚ ਦਾਖਲੇ 'ਤੇ ਰੋਕ ਦਾ ਹੈ। ਸੁਪਰੀਮ ਕੋਰਟ ਨੇ ਫੈਸਲਾ ਦਿੱਤਾ ਕਿ ਔਰਤਾਂ ਨੂੰ ਉੱਥੇ ਜਾਣ ਤੋਂ ਨਹੀਂ ਰੋਕਿਆ ਜਾਣਾ ਚਾਹੀਦਾ ਪਰ ਫਿਰਕੂ ਕੱਟੜਪੰਥੀ ਲੋਕ ਪ੍ਰੰਪਰਾ ਦੇ ਨਾਮ 'ਤੇ ਔਰਤਾਂ ਨੂੰ ਜਬਰਦਸਤੀ ਰੋਕ ਰਹੇ ਹਨ। ਸਾਡੇ ਕੁੱਝ ਸਾਥੀਆਂ ਦਾ ਵਿਚਾਰ ਸੀ ਕਿ ਇਹ ਧਾਰਮਿਕ ਲੋਕਾਂ ਦਾ ਮਾਮਲਾ ਹੈ, ਅਸੀਂ ਇਸ ਬਾਰੇ ਚਿੰਤਾ ਕਿਉਂ ਕਰੀਏ ? ਪਰ ਬਹੁਗਿਣਤੀ ਦੀ ਰਾਇ ਅਨੁਸਾਰ ਜੇ ਕੋਈ ਧਾਰਮਿਕ ਵੀ ਹੈ ਤਾਂ ਸਭ ਦਾ ਪੂਜਾ ਪਾਠ ਦਾ ਹੱਕ ਜਮਹੂਰੀ ਹੱਕ ਦਾ ਮਸਲਾ ਹੈ। ਦੂਜਾ ਇਹ ਔਰਤਾਂ ਨਾਲ ਲਿੰਗ-ਅਧਾਰਿਤ ਭੇਦਭਾਵ ਹੈ। ਇਸ ਲਈ ਸਾਡੀ ਸੰਸਥਾ ਇਸ ਮੁੱਦੇ ਨੂੰ ਚੁੱਕ ਕੇ ਔਰਤਾਂ ਦੇ ਹੱਕ ਵਿੱਚ ਖੜ੍ਹੀ ਹੋਈ।

ਇਸੇ ਤਰ੍ਹਾਂ ਮੀ ਟੂ (Me too) ਲਹਿਰ ਦੇ ਬਾਰੇ ਵੀ ਦੋ ਤਰ੍ਹਾਂ ਦੇ ਵਿਚਾਰ ਸਾਹਮਣੇ ਆਏ। ਕੁੱਝ ਮੈਂਬਰਾਂ ਦਾ ਕਹਿਣਾ ਸੀ ਕਿ ਇਹ ਵੀ ਕੀ ਗੱਲ ਹੋਈ ਕਿ ਕੋਈ ਔਰਤ 20 ਸਾਲ ਬਾਅਦ ਇਹ ਦੱਸੇ ਕਿ ਉਸਦੇ ਨਾਲ ਧੱਕਾ ਹੋਇਆ ਹੈ। ਪਰ ਬਹੁਤਿਆਂ ਦਾ ਵਿਚਾਰ ਸੀ ਕਿ ਉਸ ਸਮੇਂ ਦੇ ਹਾਲਾਤਾਂ ਤਹਿਤ ਜੇ ਕੋਈ ਔਰਤ ਉਸ ਸਮੇਂ ਨਹੀਂ ਬੋਲ ਸਕੀ ਤਾਂ ਇਹ ਉਚਿਤ ਨਹੀਂ ਕਿ ਉਸ ਨਾਲ ਹੋਏ ਧੱਕੇ ਨੂੰ ਧੱਕਾ ਹੀ ਨਾ ਸਮਝਿਆ ਜਾਵੇ। ਇਹ ਔਰਤ ਚੇਤਨਾ ਦੇ ਵਿਕਸਤ ਹੋਣ ਦਾ ਚਿੰਨ੍ਹ ਹੈ, ਮਾਹੌਲ ਬਦਲ ਰਿਹਾ ਹੈ ਅਤੇ ਔਰਤਾਂ ਆਪਣੇ ਖਿਲਾਫ਼ ਹੋਈਆਂ ਜਿਆਦਤੀਆਂ ਬਾਰੇ ਬੋਲਣ ਦੇ ਕਾਬਲ ਹੋਈਆਂ ਹਨ। ਇਸ ਲਈ ਸੰਸਥਾ ਇਸ ਦੇ ਸਮਰਥਨ 'ਚ ਖੜ੍ਹੀ।

ਸਾਡੀ ਤਰਕਸ਼ੀਲ ਲਹਿਰ 'ਚ ਅੰਬੇਦਕਰਵਾਦੀ ਵੀ ਸ਼ਾਮਲ ਹਨ। ਅਸੀਂ ਉਹਨਾਂ ਨੂੰ ਕਹਿੰਦੇ ਹਾਂ ਕਿ ਡਾ. ਅੰਬੇਦਕਰ ਸਨਮਾਨ ਦੇ ਪਾਤਰ ਹਨ। ਉਹਨਾਂ ਨੇ ਸ਼ੋਸਿਤ ਲੋਕਾਂ ਦੇ ਹੱਕ ਦਿਵਾਉਣ 'ਚ ਬਹੁਤ ਯੋਗਦਾਨ ਪਾਇਆ। ਜਾਤ ਅਧਾਰਿਤ ਸ਼ੋਸਣ ਦੇ ਵਿਰੁੱਧ ਉਹ ਜਾਗਰੂਕਤਾ ਲਿਆਏ। ਪਰ ਉਹ ਨਾਸਤਿਕ ਨਹੀਂ ਸਨ। ਉਹਨਾਂ ਨੇ ਸਭ ਧਰਮਾਂ ਨੂੰ ਰੱਦ ਕਰਨ ਦੀ ਥਾਂ ਪਹਿਲਾਂ ਸਿੱਖ ਧਰਮ ਅਪਨਾਉਣ ਦੀ ਗੱਲ ਚਲਾਈ। ਜਦ ਸਿੱਖ ਧਰਮ 'ਚ ਵੀ ਜਾਤ ਪਾਤ ਹੋਣ ਦਾ ਪਤਾ ਚੱਲਿਆ ਤਾਂ ਉਹਨਾਂ ਨੇ ਬੁੱਧ ਧਰਮ ਅਪਨਾ ਲਿਆ। ਬੁੱਧ ਧਰਮ ਵਿੱਚ ਵੀ ਹੋਰ ਧਰਮਾਂ ਵਾਂਗ ਬੁੱਧ ਦੀਆਂ ਮੂਰਤੀਆਂ ਸਥਾਪਿਤ ਕੀਤੀਆਂ ਜਾਂਦੀਆਂ ਹਨ, ਉਹਨਾਂ ਦੀ ਪੂਜਾ ਕੀਤੀ ਜਾਂਦੀ ਹੈ, ਪੁਨਰ ਜਨਮ ਵਿੱਚ ਵਿਸ਼ਵਾਸ ਕੀਤਾ ਜਾਂਦਾ ਹੈ ਅਤੇ ਮੁਕਤੀ ਵਗੈਰਾ ਦਾ ਸੰਕਲਪ ਹੈ।

**? ਇਸ ਪ੍ਰਸੰਗ ਵਿੱਚ ਤੁਸੀਂ ਮਾਰਕਸਵਾਦੀਆਂ ਬਾਰੇ ਕੀ ਕਹਿਣਾ ਚਾਹੋਗੇ ?**

– ਮਾਰਕਸ ਦੀ ਵਿਚਾਰਧਾਰਾ ਪਦਾਰਥਵਾਦੀ ਹੈ ਪਰ ਇਹ ਮੈਨੂੰ ਅਫਸੋਸ ਨਾਲ ਕਹਿਣਾ ਪੈ ਰਿਹਾ ਕਿ ਭਾਰਤ ਦੇ ਬਹੁਤੇ ਕਮਿਊਨਿਸਟ ਤਰਕਸ਼ੀਲ ਨਹੀਂ। ਜਦ ਕਿ ਇੱਕ ਕਮਿਊਨਿਸਟ ਲਈ ਜਰੂਰੀ ਹੈ ਕਿ ਉਹ ਤਰਕਸ਼ੀਲ ਹੋਵੇ।

**ਮੁਲਾਕਾਤ ਕਰਤਾ - ਰਾਜਪਾਲ ਸਿੰਘ**

**ਭੂਰਾ ਸਿੰਘ, ਗਿਆਨ ਸਿੰਘ, ਕੇਵਲ ਕ੍ਰਿਸ਼ਨ**

## ਰਾਹ ਰੁਸ਼ਨਾਈ

## ਪ੍ਰਾਰਥਨਾਵਾਂ !

ਨਿਊਜ਼ੀਲੈਂਡ ਵਿੱਚ ਲੋਕ ਤੰਦਰੁਸਤੀ ਅਤੇ ਪੈਸੇ ਲਈ ਪ੍ਰਾਰਥਨਾਵਾਂ ਨਹੀਂ ਕਰਦੇ ਕਿਉਂਕਿ ਬਹੁਤ ਗਿਣਤੀ ਨਾਸਤਿਕਾਂ ਦੀ ਹੈ। ਉਨ੍ਹਾਂ ਨੂੰ ਤੰਦਰੁਸਤੀ ਅਤੇ ਪੈਸਾ ਫਿਰ ਵੀ ਮਿਲ ਜਾਂਦਾ ਹੈ ਜਦ ਕਿ ਭਾਰਤ ਵਰਗੇ ਦੁਨੀਆਂ ਦੇ ਹੋਰ ਧਾਰਮਿਕ/ਪਛੜੇ ਦੇਸ਼ਾਂ ਵਿੱਚ ਜਿੱਥੇ ਲੋਕ ਪ੍ਰਾਰਥਨਾਵਾਂ ਕਰਦੇ ਹਨ ਉੱਥੇ ਵੱਧ ਗਿਣਤੀ ਲੋਕ ਤੁੰਦਰਸਤੀ ਤੇ ਪੈਸੇ ਜਿਹੀਆਂ ਜੀਵਨ ਲੋੜਾਂ ਤੋਂ ਵਾਂਝੇ ਰਹਿ ਜਾਂਦੇ ਹਨ। ਫਰਕ ਤਾਂ ਸਿਰਫ਼ ਸੋਚ ਦਾ ਹੀ ਹੈ। ਨਿਊਜ਼ੀਲੈਂਡ ਵਿੱਚ ਲੋਕ ਕਹਿੰਦੇ ਹਨ ਕੰਮ ਹੀ ਪੂਜਾ ਹੈ ਅਤੇ ਭਾਰਤ ਵਿੱਚ ਕਹਿੰਦੇ ਹਨ ਪੂਜਾ ਹੀ ਕੰਮ ਹੈ।

## ਜ਼ਿੰਦਗੀ ਜਿਉਣ ਦੇ ਦੋ ਢੰਗ

ਦੁਨੀਆਂ ਦੇ ਸਾਰੇ ਲੋਕ ਸਿਰਫ ਦੋ ਤਰ੍ਹਾਂ ਨਾਲ ਜ਼ਿੰਦਗੀ ਜਿਉਂਦੇ ਹਨ, ਇੱਕ ਤਰਕ ਦੇ ਅਧਾਰ ’ਤੇ ਅਤੇ ਦੂਜਾ ਲਾਈਲੱਗਤਾ ਦੇ ਅਧਾਰ ਤੇ। ਤਰਕ ਨਾਲ ਜ਼ਿੰਦਗੀ ਜਿਉਣ ਵਾਸਤੇ ਹਰ ਇੱਕ ਵਰਤਾਰੇ ਨੂੰ ਕੌਣ, ਕੀ, ਕਿਉਂ, ਕਿਵੇਂ, ਕਿੱਥੇ ਅਤੇ ਕਿਸ ਨੇ ਦੇ ਅਧਾਰ ’ਤੇ ਪਰਖਿਆ ਜਾਂਦਾ ਹੈ। ਹਰ ਮੌਜੂਦ ਵਿਅਕਤੀ ਨੂੰ ਸਵਾਲ ਕਰਨ ਦਾ ਹੱਕ ਹੁੰਦਾ ਹੈ ਅਤੇ ਜਵਾਬ ਦੇਣ ਵਾਲਾ ਵੀ ਤੱਥਾਂ ਦੇ ਅਧਾਰ ’ਤੇ ਜਵਾਬ ਦਿੰਦਾ ਹੈ।

ਦੂਜਾ ਜਿਹੜੇ ਲੋਕ ਲਾਈਲੱਗਤਾ ਨਾਲ ਜ਼ਿੰਦਗੀ ਜਿਉਂਦੇ ਹਨ, ਉਨ੍ਹਾਂ ਨੂੰ ਸਬੂਤ ਦੀ ਲੋੜ ਨਹੀਂ ਪੈਂਦੀ, ਉਹ ਸੁਣੀ ਸੁਣਾਈ ਗੱਲ ’ਤੇ ਯਕੀਨ ਕਰ ਲੈਂਦੇ ਹਨ, ਕਿਤੇ ਲਿਖੀ ਗੱਲ ਦਾ ਯਕੀਨ ਕਰ ਲੈਂਦੇ ਹਨ ਜਾਂ ਕਿਸੇ ’ਤੇ ਵਿਸ਼ਵਾਸ ਹੋਣ ਦੇ ਅਧਾਰ ’ਤੇ ਯਕੀਨ ਕਰ ਲੈਂਦੇ ਹਨ।

ਇਹ ਹਰ ਇੱਕ ਦਾ ਆਪਣਾ ਫੈਸਲਾ ਹੁੰਦਾ ਹੈ ਕਿ ਦੋਨਾਂ ਵਿੱਚੋਂ ਕਿਹੜਾ ਢੰਗ ਜਿੰਦਗੀ ਵਿੱਚ ਅਪਣਾਉਣਾ ਹੈ ?

ਵਿਦੇਸ਼ਾਂ ਵਿੱਚ ਜਿਆਦਾ ਲੋਕ ਤਰਕ ਦੇ ਅਧਾਰ ’ਤੇ ਜ਼ਿੰਦਗੀ ਜਿਉਂਦੇ ਹਨ ਅਤੇ ਬਹੁਤ ਖੁਸ਼ਹਾਲ ਹਨ ਅਤੇ ਇਮਾਨਦਾਰ ਵੀ ਹਨ।

## ਬੁਰਾ ਦਿਨ

ਦਿਨ ਕਦੇ ਵੀ ਬੁਰਾ ਨਹੀਂ ਹੁੰਦਾ। ਬੁਰਾ ਦਿਨ ਲੋਕ ਉਸ ਨੂੰ ਕਹਿੰਦੇ ਹਨ ਜਿਸ ਵਿੱਚ ਘਟਨਾਵਾਂ ਉਨ੍ਹਾਂ ਦੀ ਆਸ ਮੁਤਾਬਕ ਨਹੀਂ ਘਟਦੀਆਂ। ਇਸ ਤਰ੍ਹਾਂ ਦੇ ਬੁਰੇ ਦਿਨ ਤੋਂ ਹੀ ਬਹੁਤ ਕੁੱਝ ਚੰਗਾ ਸਿੱਖਣ ਨੂੰ ਮਿਲਦਾ ਹੈ।

ਜਿਹੜੇ ਲੋਕ ਦਿਨ ਨੂੰ ਬੁਰਾ ਮੰਨਦੇ ਹਨ, ਉਹ ਬਹੁਤ ਕੁੱਝ ਚੰਗਾ ਸਿੱਖਣ ਦਾ ਮੌਕਾ ਗੁਆ ਦਿੰਦੇ ਹਨ। ਮੈਂ ਆਪਣੀ ਜ਼ਿੰਦਗੀ ਦੇ ਬਹੁਤ ਦਿਨਾਂ ’ਤੇ ਨਿਗ੍ਹਾ ਮਾਰੀ ਜਿਨ੍ਹਾਂ ਵਿੱਚ ਘਟਨਾਵਾਂ ਮੇਰੀ ਆਸ ਮੁਤਾਬਕ ਨਹੀਂ ਘਟੀਆਂ ਜਾਂ ਜਿਨ੍ਹਾਂ ਦਿਨਾਂ ਨੂੰ ਆਮ ਲੋਕਾਂ ਦੀ ਭਾਸ਼ਾ ਵਿੱਚ ਬੁਰੇ ਦਿਨ ਕਿਹਾ ਜਾ ਸਕਦਾ ਸੀ, ਫਿਰ ਮੈਂ ਉਨ੍ਹਾਂ ਦਿਨਾਂ ਵਿੱਚ ਜੋ ਸਿੱਖਿਆ ਉਸ ’ਤੇ ਨਿਗ੍ਹਾ ਮਾਰੀ ਉਹ ਮੇਰੀ ਵੱਡਮੁਲੀ ਪ੍ਰਾਪਤੀ ਸੀ ਜੋ ਉਨ੍ਹਾਂ ਦਿਨਾਂ ਤੋਂ ਬਿਨ੍ਹਾਂ ਪ੍ਰਾਪਤ ਹੋਣੀ ਮੁਸ਼ਕਲ ਸੀ।

## ਅਗਲਾ ਜਨਮ ਸੁਆਰਨਾ

ਬਹੁਤ ਸਾਰੇ ਲੋਕ ਅਗਲੇ ਜਨਮ ਵਿੱਚ ਯਕੀਨ ਰੱਖਦੇ ਹਨ।

ਜ਼ਿੰਦਗੀ ਵਿੱਚ ਜਿਹੜੇ ਤੁਹਾਨੂੰ ਅਗਲਾ ਜਨਮ ਸੁਆਰਨ ਦੀ ਨਸੀਅਤ ਦਿੰਦੇ ਹਨ ਉਨ੍ਹਾਂ ਦਾ ਇਹ ਜਨਮ ਵੀ ਤੁਹਾਡੇ ਦਿੱਤੇ ਹੋਏ ਪੈਸੇ ’ਤੇ ਨਿਰਭਰ ਕਰਦਾ ਹੈ

ਉਨ੍ਹਾਂ ਵਿੱਚੋਂ ਕਈਆਂ ਦੇ ਮੈਨੂੰ ਲੌਕ ਡੌਨ ਦੌਰਾਨ ਫੋਨ ਆਏ ਕਿ ਹੁਣ ਕਾਫੀ ਮੰਦਾ ਲੱਗਾ ਹੋਇਆ ਹੈ ਸੰਗਤ ਨਹੀਂ ਆ ਰਹੀ।

ਇਸ ਕਰਕੇ ਸੋਚ ਸਮਝ ਕੇ ਫੈਸਲਾ ਲੈਣ ਦੀ ਲੋੜ ਹੈ ਕਿ ਆਪਣਾ ਆਹ ਜਨਮ ਸੁਆਰਨਾ ਜਾਂ ਅਗਲਾ ਜਨਮ ਜਿਹੜਾ ਕਿਸੇ ਨੇ ਦੇਖਿਆ ਹੀ ਨਹੀਂ ?

## ਸਵਰਗਵਾਸੀ

ਸਾਡੇ ਸਮਾਜ ਵਿੱਚ ਕਿਸੇ ਵਿਅਕਤੀ ਦੀ ਮੌਤ ਤੋਂ ਬਾਅਦ ਸਭ ਨੂੰ ਸਵਰਗਵਾਸੀ ਹੀ ਕਿਹਾ ਜਾਂਦਾ ਹੈ ਭਾਵੇਂ ਇਸ ਜ਼ਿੰਦਗੀ ਵਿੱਚ ਮਰਨ ਵਾਲਾ ਸਾਰੀ ਉਮਰ ਨਰਕ ਵਾਸੀ (ਬਦਤਰ ਹਾਲਤਾਂ ਦਾ ਸ਼ਿਕਾਰ) ਹੀ ਰਿਹਾ ਹੋਵੇ। ਧਾਰਮਿਕ ਰਹੁ ਰੀਤਾਂ ਸੰਪੂਰਨ ਹੋਣ ਤੋਂ ਪਹਿਲਾਂ ਹੀ ਉਸ ਦਾ ਅਖੌਤੀ ਸਵਰਗ ਵਿਚ ਜਾਣਾ ਮੰਨ ਲਿਆ ਜਾਂਦਾ ਹੈ। ਉਂਝ ਵੀ ਭਰੋਸੇ ਨਾਲ ਸਵਰਗਵਾਸੀ ਕਹਿਣਾ/ਲਿਖਣਾ ਸ਼ੰਕੇ, ਸੁਆਲ ਖੜ੍ਹੇ ਕਰਦਾ ਹੈ।

ਮੈਂ ਅਕਸਰ ਸੋਚਦਾਂ ਕਿ ਸਵਰਗਵਾਸੀ ਹੋਣ ਲਈ ਵਿਅਕਤੀ ਵਿੱਚ ਕਿਹੜੇ ਗੁਣ ਮਿਥੇ ਗਏ ਹਨ ? ਤੇ ਇਹ ਫੈਸਲਾ ਕਿਸ ਆਧਾਰ ’ਤੇ ਕੀਤਾ ਜਾਂਦਾ ਹੈ ?



**ਅਵਤਾਰ ਤਰਕਸ਼ੀਲ (ਨਿਊਜ਼ੀਲੈਂਡ)**
ਜੱਦੀ ਪਿੰਡ ਖੁਰਦਪੁਰ (ਜਲੰਧਰ)
006421392147

# ਤਰਕਸ਼ੀਲਤਾ : ਹਰ ਵਰਤਾਰੇ ਨੂੰ ਵੇਖਣ ਦਾ ਦ੍ਰਿਸ਼ਟੀਕੋਣ

**ਰਾਜਪਾਲ ਸਿੰਘ**



ਬਹੁਤ ਸਾਰੇ ਲੋਕਾਂ ਵੱਲੋਂ ਤਰਕਸ਼ੀਲਤਾ ਨੂੰ ਆਮ ਕਰਕੇ ਵਹਿਮਾਂ ਭਰਮਾਂ ਦੇ ਖੰਡਨ ਜਾਂ ਇਸ ਤੋਂ ਅੱਗੇ ਰੱਬ ਦੀ ਹੋਂਦ ਨਕਾਰਣ ਤੱਕ ਹੀ ਸੀਮਤ ਸਮਝ ਲਿਆ ਜਾਂਦਾ ਹੈ, ਜਦ ਕਿ ਇਹ ਤਾਂ ਕਿਸੇ ਵੀ ਤਰਕਸ਼ੀਲ ਲਈ ਮੁਢਲੀਆਂ ਗੱਲਾਂ ਹਨ। ਅਸਲ ਵਿੱਚ ਤਾਂ ਤਰਕਸ਼ੀਲਤਾ ਦੁਨੀਆ ਦੇ ਸਾਰੇ ਵਰਤਾਰਿਆਂ ਨੂੰ ਦੇਖਣ ਦਾ ਇੱਕ ਦ੍ਰਿਸ਼ਟੀਕੋਣ ਹੈ, ਇਨ੍ਹਾਂ ਵਰਤਾਰਿਆਂ ਦੀ ਸਚਾਈ ਨੂੰ ਜਾਨਣ ਦਾ ਇੱਕ ਢੰਗ ਹੈ। ਚਾਹੇ ਰਾਜਨੀਤੀ ਹੋਵੇ ਜਾਂ ਧਰਮ ਹੋਵੇ, ਇਤਿਹਾਸ ਜਾਂ ਸਾਹਿਤ ਹੋਵੇ, ਸਭਿਆਚਾਰ ਜਾਂ ਆਰਥਿਕਤਾ ਹੋਵੇ, ਸਮਾਜਿਕ ਵਰਤਾਰੇ ਹੋਣ ਜਾਂ ਕੁਦਰਤੀ ਵਰਤਾਰੇ, ਤਰਕਸ਼ੀਲਤਾ ਇਨ੍ਹਾਂ ਬਾਰੇ ਸਹੀ ਸਮਝ ਬਨਾਉਣ ਵਿੱਚ ਸਹਾਈ ਹੁੰਦੀ ਹੈ। ਇਸ ਤਰ੍ਹਾਂ ਬਣੀ ਸਹੀ ਸਮਝ ਨਾਲ ਹੀ ਅਸੀਂ ਸਾਡੀ ਜ਼ਿੰਦਗੀ ਦੀਆਂ ਸਮੱਸਿਆਵਾਂ ਦੇ ਹੱਲ ਲੱਭ ਸਕਦੇ ਹਾਂ।

ਅੱਜ ਭਾਰਤ ਵਿੱਚ ਵਿਗਿਆਨ ਅਤੇ ਤਰਕਸ਼ੀਲ ਸੋਚ ਉੱਤੇ ਵੱਡਾ ਹਮਲਾ ਚੱਲ ਰਿਹਾ ਹੈ। ਸਾਡੇ ਸਮਾਜ ਵਿੱਚ ਪਈਆਂ ਰੂੜ੍ਹੀਵਾਦੀ ਧਾਰਨਾਵਾਂ ਤਾਂ ਪਹਿਲਾਂ ਹੀ ਵਿਗਿਆਨਕ ਸੋਚ ਲਈ ਦਮਘੋਟੂ ਮਾਹੌਲ ਬਣਾ ਕੇ ਰਖਦੀਆਂ ਸਨ, ਹੁਣ ਰਾਜਨੀਤਕ ਤਾਕਤ ਵੀ ਅਜਿਹੀ ਧਿਰ ਕੋਲ ਹੈ ਜੋ ਵਿਗਿਆਨਕ ਅਤੇ ਤਰਕਸ਼ੀਲ ਸੋਚ ਦੀ ਘੋਰ ਵਿਰੋਧੀ ਹੈ। ਸਮਾਜ ਦੇ ਅਗਲੇਰੇ ਵਿਕਾਸ ਲਈ ਇਨ੍ਹਾਂ ਰੂੜ੍ਹੀਵਾਦੀ ਸਮਾਜਿਕ ਅਤੇ ਰਾਜਨੀਤਕ ਤਾਕਤਾਂ ਨੂੰ ਪਛਾੜਨਾ ਬਹੁਤ ਜਰੂਰੀ ਹੈ। ਇਸ ਲਈ ਸਾਨੂੰ ਸਾਡੇ ਸਭਿਆਚਾਰ ਵਿੱਚ ਪਏ ਵਹਿਮਾਂ ਭਰਮਾਂ ਦੇ ਖੰਡਨ ਤੋਂ ਅੱਗੇ ਵਧ ਕੇ ਸਾਰੇ ਖੇਤਰਾਂ ਵਿੱਚ ਗੈਰ-ਵਿਗਿਆਨਕ ਸੋਚ ਨੂੰ ਟੱਕਰ ਦੇਣ ਦੀ ਲੋੜ ਹੈ।

ਇਸ ਬਾਰੇ ਯੌਰਪ ਦੇ ਇਤਿਹਾਸ ਤੋਂ ਕਾਫੀ ਕੁੱਝ ਸਿੱਖਿਆ ਜਾ ਸਕਦਾ ਹੈ। ਯੌਰਪੀ ਦੇਸ਼ਾਂ ਵਿਚਲੇ ਰਾਜਨੀਤਕ ਸਿਸਟਮ ਦੀਆਂ ਬਹੁਤ ਸਾਰੀਆਂ ਸੀਮਤਾਈਆਂ ਹੋ ਸਕਦੀਆਂ ਹਨ, ਪਰ ਉੱਥੋਂ ਦੀ ਪਦਾਰਥਕ ਤਰੱਕੀ, ਆਮ ਲੋਕਾਂ ਨੂੰ ਮਿਲਦੀਆਂ ਸਹੂਲਤਾਂ ਅਤੇ ਲੋਕਾਂ ਦੇ ਉੱਚੇ ਜੀਵਨ-ਪੱਧਰ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ। ਯੌਰਪੀ ਸਮਾਜਿਕ ਜੀਵਨ ਦੀਆਂ ਇਨ੍ਹਾਂ ਪ੍ਰਾਪਤੀਆਂ ਪਿੱਛੇ ਉੱਥੇ ਤਰਕ ਆਧਾਰਿਤ ਸੋਚ ਦਾ ਬੋਲਬਾਲਾ ਹੋਣ ਦਾ ਵੱਡਾ ਰੋਲ ਹੈ। ਯੌਰਪ ਵਿੱਚ ਵੀ ਪਹਿਲਾਂ ਅੰਧਵਿਸ਼ਵਾਸਾਂ ਅਤੇ ਕੱਟੜਪੰਥੀ ਸੋਚ ਦਾ ਬਹੁਤ ਗਲਬਾ ਸੀ ਪਰ ਵਿਗਿਆਨ ਦੀਆਂ ਕਾਢਾਂ ਦੇ ਪ੍ਰਭਾਵ ਹੇਠ ਉੱਥੋਂ ਦੇ ਲੋਕਾਂ ਦੀ ਸੋਚ ਬਦਲਣੀ ਸ਼ੁਰੂ ਹੋਈ, ਉਨ੍ਹਾਂ ਵਿੱਚ ਸਭ ਵਸਤਾਂ/ਵਰਤਾਰਿਆਂ ਦੀ ਅਸਲੀਅਤ ਨੂੰ ਜਾਣਨ ਅਤੇ ਤਰਕ ਦੀ ਕਸਵੱਟੀ ਉੱਤੇ ਪਰਖਣ ਦੀ ਲਹਿਰ ਪੈਦਾ ਹੋਈ। ਸਿੱਟੇ ਵਜੋਂ ਉੱਥੇ ਤਰਕ ਅਤੇ ਗਿਆਨ ਦੀ ਪ੍ਰਧਾਨਤਾ ਹੋਈ ਜਿਸ ਕਰਕੇ ਯੌਰਪ ਵਿੱਚ 17ਵੀਂ ਅਤੇ 18ਵੀਂ ਸਦੀ ਨੂੰ ਤਰਕ ਦਾ ਯੁੱਗ (Age of Reason) ਜਾਂ ਪ੍ਰਬੋਧਨ ਕਾਲ (Enlightenment Era) ਕਿਹਾ ਜਾਂਦਾ ਹੈ। ਜੋ ਕੰਮ ਯੋਰਪ ਨੇ ਤਿੰਨ ਸੌ ਸਾਲ ਪਹਿਲਾਂ ਪੂਰਾ ਕਰ ਲਿਆ ਸੀ, ਇੱਥੇ ਅਸੀਂ ਉਸਨੂੰ ਚੰਗੀ ਤਰ੍ਹਾਂ ਸ਼ੁਰੂ ਵੀ ਨਹੀਂ ਕਰ ਸਕੇ ਹਾਂ। ਕਿਸੇ ਵੀ ਚੰਗੀ ਰਾਜਨੀਤੀ ਦੇ ਉਭਾਰ, ਵਧੀਆ ਸਮਾਜਿਕ ਪ੍ਰਬੰਧ ਜਾਂ ਨਰੋਏ ਸਭਿਆਚਾਰ ਦੀ ਉਸਾਰੀ ਲਈ ਇਸ ਕਾਰਜ ਨੂੰ ਤੇਜ ਕਰਨਾ ਬਹੁਤ ਜਰੂਰੀ ਹੈ। ਇਸ ਕਾਰਜ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਮਹੱਤਵਪੂਰਨ ਰੋਲ ਬਣਦਾ ਹੈ। ਤਰਕਸ਼ੀਲਾਂ ਲਈ ਇਹ ਕੋਈ ਸ਼ੌਂਕੀਆ ਕਾਰਜ ਨਹੀਂ ਬਲਕਿ ਪੂਰੀ ਸਮਰੱਥਾ ਅਤੇ ਸਮਰਪਣ ਨਾਲ ਕੀਤੇ ਜਾਣ ਵਾਲਾ ਜਰੂਰੀ ਕਾਰਜ ਹੈ। ਇਸ ਲੇਖ ਵਿੱਚ ਅਸੀਂ ਕੁੱਝ ਖੇਤਰਾਂ ਦੀ ਨਿਸ਼ਾਨਦੇਹੀ ਕੀਤੀ ਹੈ ਜਿਨ੍ਹਾਂ ਖੇਤਰਾਂ ਵਿੱਚ ਤਰਕਸ਼ੀਲ ਸੋਚ ਨੂੰ ਫੈਲਾਉਣ ਦੀ ਬਹੁਤ ਲੋੜ ਹੈ।

**ਸਿੱਖਿਆ**

ਵਿਗਿਆਨਕ ਸੋਚ ਕੁੱਝ ਚੇਤਨ ਵਿਅਕਤੀਆਂ ਦੀ ਸੋਚ ਨਾ ਰਹਿ ਕੇ ਸਮੁੱਚੇ ਸਮਾਜ ਦੀ ਸੋਚ ਬਣੇ, ਇਸ ਦੇ ਲਈ ਸਭ ਤੋਂ ਵੱਧ ਜਰੂਰੀ ਹੈ, ਵਿਦਿਆਰਥੀਆਂ ਅਤੇ ਨੌਜਵਾਨਾਂ ਵਿੱਚ ਇਸ ਸੋਚ ਦਾ ਪਾਸਾਰਾ ਹੋਣਾ। ਇਸ ਵਰਗ ਕੋਲ ਨਵੇਂ ਵਿਚਾਰਾਂ ਨੂੰ ਗ੍ਰਹਿਣ ਕਰਨ ਦੀ ਪ੍ਰਵਿਰਤੀ ਅਤੇ ਇਨ੍ਹਾਂ ਨੂੰ ਲਾਗੂ ਕਰਨ ਲਈ ਬਹੁਤ ਸਮਾਂ ਅਤੇ ਸ਼ਕਤੀ ਹੁੰਦੀ ਹੈ। ਇਸ ਉਮਰ ਵਿੱਚ ਬਣੇ ਵਿਚਾਰ ਬਾਅਦ ਦੀ ਸਾਰੀ ਜ਼ਿੰਦਗੀ ਵਿੱਚ ਰਾਹ ਦਰਸਾਵਾ ਬਣੇ ਰਹਿੰਦੇ ਹਨ। ਪਰ ਸੱਤਾ ਉੱਤੇ ਕਾਬਜ ਧਿਰ, ਇਸ ਵਰਗ ਦੀ ਸੋਚ ਨੂੰ ਆਪਣੇ ਅਨੁਸਾਰ ਢਾਲਣ ਲਈ ਜੋਰ ਲਗਾਉਂਦੀ ਹੈ। ਉਹ ਇਸ ਲਈ ਸਿੱਖਿਆ ਅਦਾਰਿਆਂ ਅਤੇ ਸਮਾਜਿਕ ਆਲੇ ਦੁਆਲੇ ਦਾ ਮਾਹੌਲ ਇਸ ਤਰ੍ਹਾਂ ਦਾ ਬਣਾਉਂਦੀ ਹੈ ਕਿ ਵਿਦਿਆਰਥੀ ਅਤੇ ਨੌਜਵਾਨ ਆਪਣੇ ਸਮਾਜਿਕ ਅਤੇ ਸਮੂਹਿਕ ਮਸਲਿਆਂ ਬਾਰੇ ਸੋਚਣ ਦੀ ਥਾਂ ਬਦਮਾਸ਼ੀ ਵਾਲਾ ਘੈਂਟਪੁਣਾ, ਹਲਕੇ ਮਨੋਰੰਜਨ, ਨਸ਼ਿਆਂ, ਕਾਮੁਕ ਵਿਗਾੜਾਂ

ਜਾਂ ਵੱਧ ਤੋਂ ਵੱਧ ਆਪਣੇ ਕੈਰੀਅਰ ਦੀ ਦੌੜ ਵਿੱਚ ਉਲਝੇ ਰਹਿਣ। ਇਸ ਦੇ ਬਾਵਜੂਦ ਜਿਸ ਵੀ ਵਿਦਿਆਰਥੀ ਨੂੰ ਚੰਗੀ ਸੇਧ ਵਾਲੀ ਕੋਈ ਰੋਸ਼ਨੀ ਦੀ ਕਿਰਨ ਮਿਲ ਜਾਂਦੀ ਹੈ ਉਹ ਜ਼ਿੰਦਗੀ ਨੂੰ ਬੰਨ੍ਹ ਮਾਰਦੀਆਂ ਰੂੜ੍ਹੀਵਾਦੀ ਧਾਰਨਾਵਾਂ ਨੂੰ ਨਸ਼ਟ ਕਰਨ ਲਈ ਜੀ ਜਾਨ ਨਾਲ ਸਰਗਰਮੀ ਵਿੱਚ ਕੁੱਦ ਪੈਂਦਾ ਹੈ। ਅਸਲ ਵਿੱਚ ਇਸ ਵਰਗ ਵਿੱਚ ਪੁਰਾਣੇ ਨੂੰ ਨਸ਼ਟ ਕਰ ਕੇ ਨਵਾਂ ਚੰਗੇਰਾ ਸਮਾਜ ਸਿਰਜਣ ਦੀ ਭਾਵਨਾ ਬਹੁਤ ਤਿੱਖੀ ਹੁੰਦੀ ਹੈ, ਲੋੜ ਉਨ੍ਹਾਂ ਨੂੰ ਸਹੀ ਪਾਸੇ ਤੋਰਨ ਵਾਲੇ ਮਾਰਗ ਦਰਸ਼ਕਾਂ ਦੀ ਹੁੰਦੀ ਹੈ। ਇਸ ਲਈ ਅਧਿਆਪਨ ਦੇ ਕਿੱਤੇ ਨਾਲ ਸਬੰਧਿਤ ਵਿਅਕਤੀ ਵੱਡਾ ਰੋਲ ਕਰ ਸਕਦੇ ਹਨ ਤਾਂ ਜੋ ਵਿਦਿਆਰਥੀ ਕੇਵਲ ਤੱਥਾਂ ਨੂੰ ਰੱਟਾ ਲਗਾ ਕੇ ਜਮਾਤਾਂ ਪਾਸ ਕਰਨ ਦੀ ਬਜਾਏ ਖੋਜੀ ਬਿਰਤੀ ਵਾਲੇ, ਸਮਾਜਿਕ ਜ਼ਿੰਮੇਵਾਰੀ ਸਮਝਣ ਵਾਲੇ ਅਤੇ ਜਾਤਾਂ/ਧਰਮਾਂ ਦੀਆਂ ਵਲਗਣਾਂ ਤੋਂ ਉਪਰ ਉੱਠ ਕੇ ਸੋਚਣ ਵਾਲੇ ਨੌਜਵਾਨ ਬਣਨ।

**ਸੋਸ਼ਲ ਮੀਡੀਆ**

ਇਸੇ ਤਰ੍ਹਾਂ ਵਿਗਿਆਨ ਨੇ ਕੰਪਿਊਟਰ, ਇੰਟਰਨੈੱਟ, ਮੋਬਾਇਲ ਆਦਿ ਰਾਹੀਂ ਗਿਆਨ-ਵਿਗਿਆਨ ਤੀਕ ਪਹੁੰਚ ਨੂੰ ਬਹੁਤ ਸੌਖਾ ਕੀਤਾ ਹੈ, ਪਰ ਵਿਗਿਆਨ ਦੀਆਂ ਇਨ੍ਹਾਂ ਕਾਢਾਂ ਦੀ ਬਹੁਤ ਦੁਰਵਰਤੋਂ ਕੀਤੀ ਜਾ ਰਹੀ ਹੈ। ਇਨ੍ਹਾਂ ਦੇ ਸਹਾਰੇ ਬਹੁਤ ਹੀ ਗਲਤ ਜਾਣਕਾਰੀ ਅਤੇ ਭੜਕਾਊ ਵਿਚਾਰ ਫੈਲਾਏ ਜਾ ਰਹੇ ਹਨ। ਇਸ ਦਾ ਟਾਕਰਾ ਕਰਨ ਲਈ ਸਹੀ ਜਾਣਕਾਰੀ ਨੂੰ ਗਲਤ ਨਾਲੋਂ ਨਿਖੇੜਨ ਦਾ ਤਰੀਕਾ ਸਿੱਖਣਾ ਅਤੇ ਹੋਰਾਂ ਨੂੰ ਸਿਖਾਉਣਾ, ਫਿਰਕੂ ਅਤੇ ਭੜਕਾਊ ਵਿਚਾਰਾਂ ਦਾ ਠਰ੍ਹੰਮੇ ਅਤੇ ਦਲੀਲ ਨਾਲ ਜਵਾਬ ਦੇਣ ਦੀ ਯੋਗਤਾ ਹਾਸਲ ਕਰਨੀ, ਇੰਟਰਨੈੱਟ ਵਰਗੀਆਂ ਵਿਗਿਆਨਕ ਕਾਢਾਂ ਦੀ ਵਰਤੋਂ ਵਿਗਿਆਨਕ ਸੋਚ ਫੈਲਾਉਣ ਲਈ ਕਰਨੀ, ਤਰਕਸ਼ੀਲ ਕਾਰਕੁੰਨਾਂ ਅਤੇ ਹਮਦਰਦਾਂ ਦਾ ਫਰਜ਼ ਬਣਦਾ ਹੈ।

**ਸਭਿਆਚਾਰ**

ਸਭਿਆਚਾਰ ਦਾ ਖੇਤਰ ਤਰਕਸ਼ੀਲਾਂ ਲਈ ਵਿਸ਼ੇਸ਼ ਤੌਰ ’ਤੇ ਮਹੱਤਵਪੂਰਨ ਹੈ, ਕਿਉਂਕਿ ਬਹੁਤ ਸਾਰੀਆਂ ਰੂੜ੍ਹੀਵਾਦੀ ਰਸਮਾਂ, ਮਿੱਥਾਂ, ਅੰਧਵਿਸ਼ਵਾਸ ਅਤੇ ਗੈਰ-ਵਿਗਿਆਨਕ ਧਾਰਨਾਵਾਂ ਸਭਿਆਚਾਰ ਵਿੱਚ ਰਚੀਆਂ ਮਿਚੀਆਂ ਹੁੰਦੀਆਂ ਹਨ। ਅਸੀਂ ਖ਼ੁਦ ਇਸੇ ਤਰ੍ਹਾਂ ਦੇ ਸਭਿਆਚਾਰ ਵਿੱਚ ਜੰਮੇ, ਪਲੇ ਅਤੇ ਵੱਡੇ ਹੋਏ ਹੁੰਦੇ ਹਾਂ, ਸੋ ਸਾਡੀ ਆਪਣੀ ਸੋਚ ਅਤੇ ਨਿੱਤ ਦਿਹਾੜੀ ਦੇ ਕਾਰ-ਵਿਹਾਰ ਉੱਤੇ ਇਨ੍ਹਾਂ ਦਾ ਅਸਰ ਅਚੇਤ ਤੌਰ ’ਤੇ ਹੀ ਪੈਂਦਾ ਰਹਿੰਦਾ ਹੈ। ਇਨ੍ਹਾਂ ਦੇ ਅਸਰ ਨੂੰ ਤੋੜਨਾ ਅਤੇ ਮੁਕਾਬਲੇ ਵਿੱਚ ਚੰਗਾ ਲੋਕ-ਪੱਖੀ ਸਭਿਆਚਾਰ ਉਸਾਰਨਾ ਸਾਡੇ ਲਈ ਇੱਕ ਜਰੂਰੀ ਕਾਰਜ ਹੈ।

**ਇਤਿਹਾਸ**

ਇਤਿਹਾਸ ਤੋਂ ਮਨੁੱਖ ਬਹੁਤ ਕੁੱਝ ਸਿਖਦਾ ਹੈ। ਅਸਲ ਵਿੱਚ ਸਾਡੇ ਵਰਤਮਾਨ ਦੀਆਂ ਜੜ੍ਹਾਂ ਇਤਿਹਾਸ ਵਿੱਚ ਹੀ ਪਈਆਂ ਹੁੰਦੀਆਂ ਹਨ। ਮੌਜੂਦਾ ਸਮੱਸਿਆਵਾਂ ਦੇ ਇਤਿਹਾਸਕ ਪਿਛੋਕੜ ਨੂੰ ਜਾਣੇ ਬਿਨ੍ਹਾਂ ਅਸੀਂ ਉਨ੍ਹਾਂ ਦਾ ਹੱਲ ਨਹੀਂ ਲੱਭ ਸਕਦੇ। ਪਰ ਸਾਡੇ ਦੇਸ਼ ਵਿੱਚ ਇਤਿਹਾਸ ਨੂੰ ਬਹੁਤ ਵਿਗਾੜ ਕੇ ਪੇਸ਼ ਕੀਤਾ ਗਿਆ ਹੈ। ਪਹਿਲੀ ਗੱਲ ਤਾਂ ਇਤਿਹਾਸ ਨੂੰ ਕੇਵਲ ਰਾਜੇ ਰਾਣਿਆਂ ਦੀ ਲੜਾਈ ਵਜੋਂ ਹੀ ਪੇਸ਼ ਕੀਤਾ ਜਾਂਦਾ ਹੈ ਜਦ ਕਿ ਇਤਿਹਾਸ ਲੋਕਾਂ ਦੁਆਰਾ ਘੜਿਆ ਜਾਂਦਾ ਹੈ। ਦੂਸਰੀ ਗੱਲ ਹਰ ਕੋਈ ਆਪਣੇ ਧਰਮ ਦੇ ਰਾਜਿਆਂ ਅਤੇ ‘ਰਹਿਬਰਾਂ’ ਨੂੰ ਮਹਾਨ ਅਤੇ ਦੂਜੇ ਧਰਮ ਵਾਲਿਆਂ ਨੂੰ ਜ਼ਾਲਮ ਅਤੇ ਘਟੀਆ ਬਣਾ ਕੇ ਪੇਸ਼ ਕਰਦਾ ਜਦ ਕਿ ਅਸਲੀਅਤ ਵਿੱਚ ਚੰਗੇ ਮਾੜੇ ਦੋਵੇਂ ਤਰ੍ਹਾਂ ਦੇ ਬੰਦੇ ਹਰ ਧਰਮ ਨਾਲ ਸਬੰਧਿਤ ਮਿਲਦੇ ਹਨ। ਇਸੇ ਤਰ੍ਹਾਂ ਇਤਿਹਾਸ ਪ੍ਰਤੀ ਸਾਡੀ ਸੋਚ ਵਿੱਚ ਇੱਕ ਬਹੁਤ ਜੋਰਦਾਰ ਪ੍ਰਵਿਰਤੀ ਇਹ ਹੈ ਕਿ ਬੀਤ ਗਿਆ ਸਮਾਂ ਬਹੁਤ ਸ਼ਾਨਦਾਰ ਸੀ ਜਦ ਕਿ ਹੁਣ ਬਹੁਤ ਮਾੜੇ ਸਮੇਂ ਹਨ। ਇਸ ਪ੍ਰਵਿਰਤੀ ਦੀ ਜੜ੍ਹ ਸਾਡੇ ਧਾਰਮਿਕ ਦਰਸ਼ਨ ਦੀ ਇਸ ਧਾਰਨਾ ਵਿੱਚ ਪਈ ਹੈ ਕਿ ਸਭ ਤੋਂ ਪਹਿਲਾਂ ਸਤਿਯੁੱਗ ਸੀ, ਫਿਰ ਤ੍ਰੇਤਾ ਯੁੱਗ ਆਇਆ, ਫਿਰ ਦੁਆਪਰ ਅਤੇ ਹੁਣ ਕਲਯੁੱਗ ਹੈ। ਇਹ ਕਹਿ ਕੇ ਮਨੁੱਖ ਦੁਆਰਾ ਸਦੀਆਂ ਲੰਮੀ ਘਾਲਣਾਵਾਂ ਦੁਆਰਾ ਹਾਸਲ ਕੀਤੇ ਮਨੁੱਖੀ ਵਿਕਾਸ ਉੱਤੇ ਪਾਣੀ ਫੇਰ ਦਿੱਤਾ ਜਾਂਦਾ ਹੈ ਅਤੇ ਭਵਿੱਖ ਵਿੱਚ ਵੀ ਚੰਗਾ ਸਮਾਜ ਸਿਰਜਣ ਦੀ ਇੱਛਾ ਨੂੰ ਸੱਟ ਮਾਰੀ ਜਾਂਦੀ ਹੈ। ਸੋ ਇਤਿਹਾਸ ਦੀ ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਪਰਖ ਪੜਤਾਲ ਕਰਕੇ ਸਹੀ ਇਤਿਹਾਸ ਨੂੰ ਜਾਣਨਾ ਅਤੇ ਉਸਤੋਂ ਸਬਕ ਗ੍ਰਹਿਣ ਕਰਨੇ ਬਹੁਤ ਮਹੱਤਵਪੂਰਨ ਹੈ।

**ਵਿਰਸਾ**

ਇਤਿਹਾਸ ਅਤੇ ਸਭਿਆਚਾਰ ਨਾਲ ਜੁੜਿਆ ਇੱਕ ਹੋਰ ਮੁੱਦਾ ਵਿਰਸੇ ਪ੍ਰਤੀ ਪਹੁੰਚ ਦਾ ਹੈ। ਬਿਨ੍ਹਾਂ ਸ਼ੱਕ ਸਾਡੇ ਵੱਡ ਵਡੇਰਿਆਂ ਨੇ ਚੰਗੇ ਸਮਾਜਿਕ ਜੀਵਨ ਦੇ ਬਹੁਤ ਸਾਰੇ ਉੱਚੇ ਮਾਪਦੰਡ ਕਾਇਮ ਕੀਤੇ, ਬਹੁਤ ਸਾਰੀਆਂ ਜਾਲਮ ਸ਼ਕਤੀਆਂ ਨਾਲ ਟੱਕਰ ਲਈ ਜਿਸ ਦੌਰਾਨ ਸੂਰਮਗਤੀ ਨਾਲ ਲੜ੍ਹਨ ਅਤੇ ਆਪਣੇ ਅਸੂਲਾਂ ਉੱਤੇ ਖੜ੍ਹਨ ਦੀਆਂ ਸ਼ਾਨਦਾਰ ਮਿਸਾਲਾਂ ਕਾਇਮ ਕੀਤੀਆਂ। ਪਰ ਹਰ ਦੌਰ ਦੇ ਸਮਾਜਿਕ ਜੀਵਨ ਦੇ ਚੰਗੇ ਅਤੇ ਮਾੜੇ ਦੋਵੇਂ ਪੱਖ ਹੁੰਦੇ ਹਨ, ਦੋ ਵਿਰੋਧੀ ਸ਼ਕਤੀਆਂ ਦਾ ਭੇੜ ਚਲਦਾ ਰਹਿੰਦਾ ਹੈ। ਇਸ ਭੇੜ ਦੌਰਾਨ ਲੋਕ-ਵਿਰੋਧੀ ਸ਼ਕਤੀਆਂ ਵੱਲੋਂ ਆਪਣੀ ਪ੍ਰਭੁਤਾ ਦੇ ਜੋਰ ਨਾਲ ਬਹੁਤ ਕੁੱਝ ਗਲਤ ਵੀ ਸਿਰਜਿਆ ਹੁੰਦਾ ਹੈ। ਇਸੇ ਤਰ੍ਹਾਂ ਕੁਝ ਕਦਰਾਂ-

ਕੀਮਤਾਂ ਦੀ ਉਸ ਦੌਰ ਵਿੱਚ ਸਾਰਥਿਕਤਾ ਹੁੰਦੀ ਹੈ ਲੇਕਿਨ ਸਮੇਂ ਦੇ ਬਦਲਣ ਨਾਲ ਉਨ੍ਹਾਂ ਦਾ ਕੋਈ ਮਹੱਤਵ ਨਹੀਂ ਰਹਿੰਦਾ। ਪਰ ਇਤਿਹਾਸ ਦੀ ਗਲਤ ਪੇਸ਼ਕਾਰੀ ਰਾਹੀਂ ਇਹ ਜਚਾ ਦਿੱਤਾ ਜਾਂਦਾ ਹੈ ਕਿ ਜੋ ਕਦਰਾਂ-ਕੀਮਤਾਂ ਅਤੇ ਜੀਵਨ-ਢੰਗ ਪਹਿਲੇ ਦੌਰ ਵਿੱਚ ਸਥਾਪਿਤ ਕੀਤੇ ਗਏ ਉਹ ਸਾਡਾ ਵਿਰਸਾ ਹੈ, ਅਤੇ ਸਾਨੂੰ ਉਸ ਵਿਰਸੇ ਨੂੰ ਬਚਾ ਕੇ ਰੱਖਣਾ ਚਾਹੀਦਾ ਹੈ। ਸਾਡੇ ਸੰਘਰਸ਼ਮਈ ਵਿਰਸੇ ਤੋਂ ਪ੍ਰੇਰਣਾ ਲੈਣੀ ਠੀਕ ਹੈ ਪਰ ਵਿਰਸੇ ਨੂੰ ਚਿੰਬੜੇ ਰਹਿਣ ਦੀ ਵਕਾਲਤ ਕਰਨਾ, ਤਰੱਕੀ ਦੇ ਰਾਹ ਵਿੱਚ ਰੁਕਾਵਟਾਂ ਖੜ੍ਹੀਆਂ ਕਰਨਾ ਹੈ। ***ਜਿਵੇਂ ਭਗਤ ਸਿੰਘ ਨੇ ਵੀ ਕਿਹਾ ਸੀ "ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ, ਉਸ ਨੂੰ ਲਾਜ਼ਮੀ ਤੌਰ ਉੱਤੇ ਪੁਰਾਣੇ ਵਿਸ਼ਵਾਸ ਦੀ ਹਰ ਗੱਲ ਦੀ ਆਲੋਚਨਾ ਕਰਨੀ ਪਵੇਗੀ ....ਪ੍ਰਚਲਿਤ ਵਿਸ਼ਵਾਸ ਦੀ ਇਕੱਲੀ-ਇਕੱਲੀ ਗੱਲ ਦੀ ਬਾਦਲੀਲ ਪੁਣਛਾਣ ਕਰਨੀ ਹੋਵੇਗੀ।"*** ਸਾਨੂੰ ਵਿਰਸੇ ਅਤੇ ਵਿਰਾਸਤ ਦੇ ਨਾਂ ਉੱਤੇ ਜੋ ਕੁਝ ਪਰੋਸਿਆ ਜਾ ਰਿਹਾ ਹੈ, ਉਸ ਦੀ ਤਰਕ ਆਧਾਰਿਤ ਪੜਚੋਲ ਕਰਕੇ, ਉਸ ਵਿਚੋਂ ਚੰਗੇ ਅੰਸ਼ ਅਪਨਾਉਂਦੇ ਹੋਏ ਮਾੜੇ ਨੂੰ ਰੱਦ ਕਰਦੇ ਰਹਿਣਾ ਚਾਹੀਦਾ ਹੈ ਨਾ ਕਿ ਵਿਰਸੇ ਦੇ ਨਾਂ ਉੱਤੇ ਗਲੀਆਂ ਸੜ੍ਹੀਆਂ ਕਦਰਾਂ-ਕੀਮਤਾਂ ਅਤੇ ਧਾਰਨਾਵਾਂ ਗਲ ਲਾਈ ਰੱਖਿਆ ਜਾਵੇ।

**ਵਿਗਿਆਨ ਅਤੇ ਟੈਕਨਾਲੋਜੀ**

ਵਿਗਿਆਨ ਅਤੇ ਟੈਕਨਾਲੋਜੀ ਦਾ ਸਾਡੇ ਜੀਵਨ ਨੂੰ ਚੰਗਾ ਬਨਾਉਣ ਵਿੱਚ ਜਿੰਨਾ ਯੋਗਦਾਨ ਹੈ, ਇਹ ਕੋਈ ਕਹਿਣ ਦੀ ਗੱਲ ਨਹੀਂ ਹੈ। ਬਿਨ੍ਹਾਂ ਸ਼ੱਕ ਅੱਜ ਇਨ੍ਹਾਂ ਉੱਤੇ ਵੱਡੀਆਂ ਸਰਮਾਏਦਾਰ ਕੰਪਨੀਆਂ ਦਾ ਕਬਜਾ ਹੈ ਜੋ ਵਿਗਿਆਨ ਅਤੇ ਟੈਕਨਾਲੋਜੀ ਨੂੰ ਲੋਕਾਂ ਦੀ ਭਲਾਈ ਲਈ ਵਰਤਣ ਦੀ ਥਾਂ ਆਪਣੇ ਮੁਨਾਫ਼ੇ ਵਧਾਉਣ ਲਈ ਵਰਤ ਰਹੀਆਂ ਹਨ। ਇਸੇ ਕਰਕੇ ਟੈਕਨਾਲੋਜੀ ਦੀ ਦੁਰਵਰਤੋਂ ਹੋ ਰਹੀ ਹੈ ਅਤੇ ਆਪਣੇ ਮੁਨਾਫ਼ਿਆਂ ਦੀ ਹਵਸ ਵਿੱਚ ਇਹ ਕੰਪਨੀਆਂ ਕੁਦਰਤੀ ਸੋਮਿਆਂ ਨੂੰ ਬਰਬਾਦ ਕਰਨ ਵਿੱਚ ਲੱਗੀਆਂ ਹੋਈਆਂ ਹਨ। ਵਿਗਿਆਨ ਦੀ ਇਹ ਦੁਰਵਰਤੋਂ ਕੁੱਝ ਲੋਕਾਂ ਨੂੰ ਵਿਗਿਆਨ ਦੇ ਹੀ ਖਿਲਾਫ਼ ਬੋਲਣ ਦਾ ਮੌਕਾ ਦੇ ਰਹੀ ਹੈ। ਅਸੀਂ ਤਰਕਸ਼ੀਲ, ਕਿਉਂਕਿ ਵਿਗਿਆਨਕ ਸੋਚ ਦੇ ਪਾਸਾਰ ਲਈ ਪ੍ਰਤੀਬੱਧ ਹਾਂ, ਇਸ ਲਈ ਸਾਡਾ ਇਹ ਫਰਜ਼ ਬਣਦਾ ਹੈ ਕਿ ਅਸੀਂ ਵਿਗਿਆਨ ਦੇ ਵਿਰੋਧ ਵਿੱਚ ਹੋ ਰਹੇ ਇਸ ਪ੍ਰਚਾਰ ਦਾ ਜਵਾਬ ਦਿੰਦੇ ਹੋਏ ਇਸ ਗੱਲ ਨੂੰ ਉਭਾਰੀਏ ਕਿ ਵਿਗਿਆਨ ਨੂੰ ਸਰਮਾਏਦਾਰੀ ਦੇ ਕਬਜੇ ਵਿਚੋਂ ਮੁਕਤ ਕਰਵਾਉਣ ਦੀ ਲੋੜ ਹੈ ਨਾ ਕਿ ਵਿਗਿਆਨ ਨੂੰ ਰੱਦ ਕਰਨ ਦੀ। ਮਨੁੱਖ ਦੀਆਂ ਮੁਸ਼ਕਿਲਾਂ ਦਾ ਹੱਲ ਤਾਂ ਆਖਰ ਵਿਗਿਆਨ ਨੇ ਹੀ ਕਰਨਾ ਹੈ।

**ਖੇਤੀਬਾੜੀ**

ਇਹ ਗੱਲ ਖੇਤੀ ਵਿੱਚ ਵੀ ਜੋਰ ਸ਼ੋਰ ਨਾਲ ਉਭਾਰੀ ਜਾ ਰਹੀ ਹੈ ਕਿ ਲੋਕਾਂ ਦੀਆਂ ਆਰਥਿਕ, ਸਮਾਜਿਕ ਅਤੇ ਸਿਹਤ ਸਬੰਧੀ ਸਮੱਸਿਆਵਾਂ ਦੀ ਜੜ੍ਹ ਆਧੁਨਿਕ ਖੇਤੀ ਵਿੱਚ ਹੈ, ਇਸ ਲਈ ਸਾਨੂੰ ਵਿਗਿਆਨਕ ਖੇਤੀ ਵਿਧੀਆਂ ਨੂੰ ਛੱਡ ਕੇ ਖੇਤੀ ਦੇ ਪੁਰਾਤਨ ਪਛੜੇ ਤਰੀਕਿਆਂ ਵੱਲ ਪਰਤ ਜਾਣਾ ਚਾਹੀਦਾ ਹੈ। ਖੇਤੀ ਪੰਜਾਬ ਦਾ ਮੁੱਖ ਕਿੱਤਾ ਹੈ ਇਸ ਲਈ ਖੇਤੀ ਖੇਤਰ ਵਿੱਚ ਫੈਲਾਏ ਜਾ ਰਹੇ ਇਨ੍ਹਾਂ ਗੈਰ-ਵਿਗਿਆਨਕ ਵਿਚਾਰਾਂ ਦਾ ਡਟ ਕੇ ਵਿਰੋਧ ਕਰਨਾ ਚਾਹੀਦਾ ਹੈ।

**ਰਾਜਨੀਤੀ**

ਰਾਜਨੀਤੀ ਕਿਸੇ ਵੀ ਸਮਾਜ ਨੂੰ ਕੰਟਰੋਲ ਕਰਨ ਵਾਲੀ ਸ਼ਕਤੀ ਹੁੰਦੀ ਹੈ। ਸਾਡੀ ਰਾਜਨੀਤੀ ਵਿੱਚ ਧਰਮ, ਜਾਤ-ਬਰਾਦਰੀ, ਨਿੱਜੀ ਵਿਰੋਧਾਂ ਦਾ ਬਹੁਤ ਦਖਲ ਹੈ। ਇਸੇ ਕਰਕੇ ਰਾਜਨੀਤੀਵਾਨ ਅਸਲ ਮੁੱਦਿਆਂ ਨੂੰ ਛੱਡ ਕੇ ਫਿਰਕੂ ਅਤੇ ਭੜਕਾਊ ਮੁੱਦੇ ਉਭਾਰਦੇ ਹਨ ਅਤੇ ਸਾਡੇ ਲੋਕ ਇਸ ਫੁੱਟ-ਪਾਊ ਸਿਆਸਤ ਦਾ ਅਕਸਰ ਹੀ ਸ਼ਿਕਾਰ ਹੋ ਜਾਂਦੇ ਹਨ। ਇੱਕ ਤਰਕਸ਼ੀਲ ਦਾ ਇਹ ਵੀ ਫਰਜ਼ ਬਣਦਾ ਹੈ ਕਿ ਉਹ ਲੋਕਾਂ ਨੂੰ ਅਸਲ ਮੁੱਦਿਆਂ ਬਾਰੇ ਚੇਤਨ ਕਰੇ, ਫਿਰਕੂ ਪੱਤਾ ਵਰਤਣ ਦੀ ਸਿਆਸਤ ਨੂੰ ਨਕਾਰਣ ਦੀ ਸੋਝੀ ਦੇਵੇ।

ਅਸਲ ਵਿੱਚ, ਸਮਾਜ ਵਿੱਚ ਪ੍ਰਚਲਿਤ ਵਹਿਮ-ਭਰਮ ਵੀ ਲੋਕਾਂ ਦੀ ਨੀਵੀਂ ਅਤੇ ਗੈਰ-ਵਿਗਿਆਨਕ ਚੇਤਨਾ ਦਾ ਹੀ ਸਿੱਟਾ ਹਨ। ਸੋ ਅਸਲ ਮੁੱਦਾ ਸਮਾਜ ਦੇ ਵੱਖ ਵੱਖ ਖੇਤਰਾਂ ਵਿੱਚ ਵਾਪਰ ਰਹੇ ਵਰਤਾਰਿਆਂ ਦਾ ਵਿਗਿਆਨਕ ਵਿਸ਼ਲੇਸ਼ਣ ਕਰਨ ਅਤੇ ਉਸ ਵਿਸ਼ਲੇਸ਼ਣ ਨੂੰ ਲੋਕਾਂ ਤੀਕ ਲਿਜਾਣ ਦਾ ਹੈ। ਹਰ ਖੇਤਰ ਚਾਹੇ ਆਰਥਿਕ ਹੈ, ਸਮਾਜਿਕ ਜਾਂ ਸਭਿਆਚਾਰਕ ਹੈ ਜਾਂ ਰਾਜਨੀਤਕ ਹੈ ਉਸ ਵਿੱਚ ਗੈਰ-ਵਿਗਿਆਨਕ ਨਜ਼ਰੀਏ ਨੂੰ ਭਾਰੂ ਕੀਤਾ ਜਾ ਰਿਹਾ ਹੈ। ਇਸ ਕਰਕੇ ਸਾਰੇ ਖੇਤਰਾਂ ਵਿੱਚ ਵਿਗਿਆਨਕ ਸਮਝ ਬਨਾਉਣੀ ਅਤੇ ਉਸ ਨੂੰ ਪ੍ਰਚਾਰਨਾ ਸਾਡਾ ਜਰੂਰੀ ਕਾਰਜ ਹੈ। ਸਾਡੇ ਖਾਣ-ਪੀਣ ਬਾਰੇ, ਖੇਤੀ-ਵਿਧੀਆਂ ਬਾਰੇ, ਇਲਾਜ ਪ੍ਰਣਾਲੀਆਂ ਬਾਰੇ, ਮਕਾਨ ਬਨਾਉਣ ਤੋਂ ਲੈ ਕੇ ਕੱਪੜੇ ਪਾਉਣ ਬਾਰੇ, ਇਤਿਹਾਸ ਅਤੇ ਵਿਰਸੇ ਬਾਰੇ, ਰਾਜਨੀਤੀ ਬਾਰੇ, ਹੋਰ ਮਨੁੱਖਾਂ ਨਾਲ ਵਰਤੋਂ ਵਿਹਾਰ ਬਾਰੇ, ਜ਼ਿੰਦਗੀ ਜਿਉਣ ਦੇ ਢੰਗ ਬਾਰੇ, ਜ਼ਿੰਦਗੀ ਦੇ ਮਕਸਦਾਂ ਆਦਿ ਸਾਰੇ ਮੁੱਦਿਆਂ ਬਾਰੇ ਇੱਕ ਤਰਕਸ਼ੀਲ ਅਤੇ ਦੂਸਰੀ ਇਸਦੀ ਵਿਰੋਧੀ ਪਹੁੰਚ ਬਣਦੀ ਹੈ। ਅਸੀਂ ਦੱਸਣਾ ਹੈ ਕਿ ਤਰਕਸ਼ੀਲ ਪਹੁੰਚ ਕੀ ਹੈ ਇਹ ਕਿਵੇਂ ਮਨੁੱਖ ਹਿਤੂ ਹੈ। ਯਾਨੀ ਤਰਕਸ਼ੀਲਤਾ ਦੇ ਖੇਤਰ ਨੂੰ ਵਿਸਥਾਰਨ ਅਤੇ ਇਸ ਦੇ ਅਰਥਾਂ ਨੂੰ ਡੂੰਘਾ ਕਰਨ ਦੀ ਲੋੜ ਹੈ।

**98767-10809**

# ਸੈੱਲ ਘੱਟ ਹੋਣਾ

**ਡਾ. ਅੰਮ੍ਰਿਤ**

ਆਮ ਲੋਕਾਂ ਦੁਆਰਾ 'ਸੈੱਲ' ਕਹੀ ਜਾਣ ਵਾਲੀ ਅਸਲ ਵਿੱਚ ਆਦਮੀ ਦੇ ਖ਼ੂਨ ਵਿੱਚ ਮੌਜੂਦ ਹੁੰਦੀਆਂ ਕਈ ਕਿਸਮ ਦੀਆਂ ਕੋਸ਼ਿਕਾਵਾਂ ਵਿੱਚੋਂ ਇੱਕ ਕੋਸ਼ਿਕਾ ਹੈ ਅਤੇ ਡਾਕਟਰੀ ਭਾਸ਼ਾ ਵਿੱਚ ਇਸ ਦਾ ਨਾਮ ਹੈ 'ਪਲੇਟਲੈਟ'। ਜਦੋਂ ਕਦੇ ਸਾਡੇ ਸੱਟ ਜਾਂ ਚੀਰਾ ਲੱਗਦਾ ਹੈ ਤਾਂ ਖ਼ੂਨ ਦਾ ਵਹਾਅ ਰੋਕਣ ਲਈ ਸਭ ਤੋਂ ਪਹਿਲਾਂ ਇਹੀ 'ਪਲੇਟਲੈਟ' ਸਰਗਰਮ ਹੁੰਦੇ ਹਨ ਅਤੇ ਸੱਟ ਦੀ ਜਗ੍ਹਾ ਖ਼ੂਨ ਦਾ ਥੱਕਾ ਬਣਾ ਕੇ ਖ਼ੂਨ ਦਾ ਵਗਣਾ ਰੋਕ ਦਿੰਦੇ ਹਨ। ਜੇ ਇਹਨਾਂ ਦੀ ਗਿਣਤੀ ਘੱਟ ਜਾਵੇ ਤਾਂ ਖ਼ੂਨ ਦਾ ਥੱਕਾ ਬਣਨ ਵਿੱਚ ਦੇਰ ਲੱਗੇਗੀ ਜਾਂ ਫਿਰ ਥੱਕਾ ਬਣੇਗਾ ਹੀ ਨਹੀਂ, ਇਸ ਲਈ ਖ਼ੂਨ ਵਹਿਣ ਨਾਲ ਆਦਮੀ ਦਾ ਬਲੱਡ ਪ੍ਰੈਸ਼ਰ (ਖ਼ੂਨ ਦਾ ਦਬਾਅ) ਘੱਟ ਜਾਵੇਗਾ, ਬੇਹੋਸ਼ੀ ਆਵੇਗੀ ਅਤੇ ਕੋਈ ਇਲਾਜ਼ ਨਾ ਮਿਲਣ ਦੀ ਹਾਲਤ ਵਿੱਚ ਆਦਮੀ ਦੀ ਮੌਤ ਵੀ ਹੋ ਸਕਦੀ ਹੈ। ਆਮ ਲੋਕਾਂ ਵਿੱਚ ਇਹਨਾਂ ਦੀ ਔਸਤ ਸੰਖਿਆ ਡੇਢ ਤੋਂ ਸਾਢੇ ਚਾਰ ਲੱਖ ਪ੍ਰਤੀ ਮਾਈਕ੍ਰੋਲਿਟਰ ਹੁੰਦੀ ਹੈ। ਪਰ ਅਜਿਹਾ ਨਹੀਂ ਹੈ ਕਿ ਪਲੇਟਲੈੱਟ ਡੇਢ ਲੱਖ ਤੋਂ ਘੱਟ ਹੁੰਦੇ ਹੀ ਆਦਮੀ ਦੀ ਜਾਨ ਨੂੰ ਖਤਰਾ ਹੋ ਜਾਂਦਾ ਹੈ। ਅਸਲ ਵਿੱਚ ਜੇ ਪਲੇਟਲੈੱਟ ਸੈਲਾਂ ਵਿੱਚ ਕੋਈ ਹੋਰ ਖਰਾਬੀ ਨਹੀਂ ਹੈ ਤਾਂ ਇਹਨਾਂ ਸੈਲਾਂ ਦੀ ਗਿਣਤੀ ਪੰਜਾਹ ਹਜ਼ਾਰ ਤੋਂ ਉੱਪਰ ਹੋਣ 'ਤੇ ਕਿਸੇ ਕਿਸਮ ਦੀ ਕੋਈ ਗੜਬੜ ਨਹੀਂ ਹੁੰਦੀ ਅਤੇ ਆਦਮੀ ਨੂੰ ਕੋਈ ਖਤਰਾ ਨਹੀਂ ਹੁੰਦਾ ਤੇ ਨਾ ਹੀ ਘਬਰਾਉਣ ਦੀ ਲੋੜ ਹੁੰਦੀ ਹੈ। ਜੇ ਪਲੇਟਲੈੱਟ ਦੀ ਗਿਣਤੀ ਪੰਜਾਹ ਹਜ਼ਾਰ ਤੋਂ ਥੱਲੇ ਹੈ ਪਰ 25,000 ਤੋਂ ਉੱਪਰ ਤਾਂ ਆਮ ਤੌਰ 'ਤੇ ਅਜਿਹੇ ਲੋਕ ਕੁੱਝ ਦਿਨ ਬਾਅਦ ਠੀਕ ਹੋ ਜਾਂਦੇ ਹਨ, ਅਜਿਹੇ ਲੋਕਾਂ ਨੂੰ ਸਿਰਫ ਦੇਖ-ਰੇਖ ਵਿੱਚ ਰੱਖਣ ਦੀ ਲੋੜ ਹੁੰਦੀ ਹੈ। ਜੇ ਇਹਨਾਂ ਦੀ ਗਿਣਤੀ ਇਸ ਤੋਂ ਥੱਲੇ ਚਲੀ ਜਾਵੇ ਤਾਂ ਆਦਮੀ ਨੂੰ ਤੁਰੰਤ ਹਸਪਤਾਲ ਲਿਜਾਣਾ ਚਾਹੀਦਾ ਹੈ ਅਤੇ ਪਲੇਟਲੈੱਟ ਘਟਣ ਦੇ ਕਾਰਨ ਅਤੇ ਇਸ ਤੋਂ ਪੈਦਾ ਹੋਣ ਵਾਲੇ ਲੱਛਣਾਂ ਨੂੰ ਧਿਆਨ 'ਚ ਰੱਖ ਕੇ ਇਲਾਜ ਕਰਨਾ ਹੁੰਦਾ ਹੈ।

ਪਰ ਸਾਡੇ ਇੱਥੇ ਕੀ ਹੋ ਰਿਹਾ ਹੈ ? ਜਿਨ੍ਹਾਂ ਲੋਕਾਂ ਦੇ ਪਲੇਟਲੈੱਟ ਦੀ ਗਿਣਤੀ 50,000 ਤੋਂ ਉੱਪਰ ਹੁੰਦੀ ਹੈ, ਇੱਥੋਂ ਤੱਕ ਕਿ 80-90 ਹਜ਼ਾਰ ਹੁੰਦੀ ਹੈ, ਉਹਨਾਂ ਨੂੰ 'ਸੈੱਲ ਘੱਟ' ਕਹਿ ਕੇ ਡਰਾ ਦਿੱਤਾ ਜਾਂਦਾ ਹੈ ਅਤੇ ਇਸਦੇ ਇਲਾਜ਼ ਲਈ ਗੁਲੂਕੋਜ਼ ਲਾਉਣਾ ਜਰੂਰੀ ਦੱਸਿਆ ਜਾਂਦਾ ਹੈ ਜੋ ਸ਼ਰੇਆਮ ਲੁੱਟ ਹੈ ਅਤੇ ਡਾਕਟਰੀ ਵਿਗਿਆਨ ਤੋਂ ਪੂਰੀ ਤਰ੍ਹਾਂ ਉਲਟ ਹੈ।

## ਸੈੱਲ ਕਦੋਂ ਘੱਟ ਹੁੰਦੇ ਹਨ ?

ਸੈੱਲ ਭਾਵ ਪਲੇਟਲੈੱਟ ਨਾ ਸਿਰਫ ਡੇਂਗੂ ਵਿੱਚ, ਸਗੋਂ ਹੋਰ ਬਹੁਤ ਸਾਰੇ ਬੁਖਾਰਾਂ ਵਿੱਚ ਵੀ ਘੱਟ ਹੋ ਜਾਂਦੇ ਹਨ ਜਿਨ੍ਹਾਂ ਵਿੱਚ ਚਿਕਨਗੁਨੀਆ ਬੁਖਾਰ, ਖਸਰਾ, ਚਿਕਨਪਾਕਸ, ਟਾਈਫਾਇਡ ਅਤੇ ਹੋਰ ਕਈ ਕਿਸਮ ਦੇ ਵਾਇਰਲ ਬੁਖਾਰ ਸ਼ਾਮਲ ਹਨ। ਇੱਥੋਂ ਤੱਕ ਕਿ ਬਹੁਤ ਸਾਰੇ ਮਾਮਲਿਆਂ ਵਿੱਚ ਤਾਂ ਇੱਕ ਆਮ ਜ਼ੁਕਾਮ ਵੀ 'ਸੈੱਲ' ਘੱਟ ਕਰ ਸਕਦਾ ਹੈ। ਬਹੁਤ ਸਾਰੀਆਂ ਹੋਰ ਬਿਮਾਰੀਆਂ ਅਤੇ ਦਵਾਈਆਂ ਵੀ ਇਹੋ ਜਿਹੀਆਂ ਹੁੰਦੀਆਂ ਹਨ ਜੋ ਪਲੇਟਲੈੱਟ ਘੱਟ ਕਰ ਦਿੰਦੀਆਂ ਹਨ। ਇਸ ਲਈ 'ਸੈੱਲ' ਘੱਟ ਹੋਣ ਦਾ ਮਤਲਬ ਡੇਂਗੂ ਬਿਲਕੁਲ ਵੀ ਨਹੀਂ ਹੈ, ਹੋਰ ਤਾਂ ਹੋਰ, ਸੈੱਲ ਘੱਟ ਹੋਣ ਦੇ ਬਾਅਦ ਘੱਟ ਮਾਮਲਿਆਂ ਵਿੱਚ ਹੀ ਰੋਗੀ ਨੂੰ ਡੇਂਗੂ ਹੁੰਦਾ ਹੈ। ਬੁਖਾਰ ਦੇ ਹਰ ਰੋਗੀ ਦਾ ਤਾਂ ਟੈਸਟ ਕਰਵਾਉਣਾ ਵੀ ਜਰੂਰੀ ਨਹੀਂ ਹੁੰਦਾ, ਇੱਕ ਪੜ੍ਹਿਆ-ਲਿਖਿਆ ਡਾਕਟਰ (ਬਸ਼ਰਤੇ ਉਹ ਆਪਣੀ ਪੜਾਈ ਦੀ ਵਰਤੋਂ ਕਰ ਰਿਹਾ ਹੋਵੇ ਅਤੇ ਉਸਦੀ ਨਿਗ੍ਹਾ ਰੋਗੀ 'ਤੇ ਹੋਵੇ, ਨਾ ਕਿ ਉਸਦੀ ਜੇਬ 'ਤੇ) ਸੌਖ ਨਾਲ ਜਾਣ ਲੈਂਦਾ ਹੈ ਕਿ ਕਿਹੜੇ ਕਿਹੜੇ ਰੋਗੀ ਨੂੰ ਟੈਸਟ ਦੀ ਜਰੂਰਤ ਹੈ, ਕਦੋਂ ਜ਼ਰੂਰਤ ਹੈ ਅਤੇ ਕਿੰਨੀ ਵਾਰ ਟੈਸਟ ਕਰਵਾਉਣ ਦੀ ਜਰੂਰਤ ਹੈ। ਅਜਿਹਾ ਹੀ ਇੱਕ ਹੋਰ ਆਮ ਦੇਖਣ ਵਿੱਚ ਆਉਂਦਾ ਮਾਮਲਾ ਟਾਈਫਾਇਡ ਦੇ ਇੱਕ ਟੈਸਟ, ਜਿਸਦਾ ਨਾਮ ਵਿਡਾਲ ਟੈਸਟ (Widal Test) ਹੈ, ਦਾ ਵੀ ਹੈ ਜਿਸਦੀ ਰਿਪੋਰਟ ਅਕਸਰ ਪਾਜ਼ੀਟਿਵ ਆ ਜਾਂਦੀ ਹੈ, ਅਤੇ ਇੱਕ ਵਾਰ ਟਾਇਫਾਇਡ ਹੋਣ 'ਤੇ ਲੰਮੇ ਸਮੇਂ ਤੱਕ, ਇੱਥੋਂ ਤੱਕ ਕਿ ਇੱਕ ਸਾਲ ਤੱਕ ਵੀ ਪਾਜ਼ੀਟਿਵ ਬਣੀ ਰਹਿੰਦੀ ਹੈ। ਇੰਨਾ ਹੀ ਨਹੀਂ, ਭਾਰਤ ਵਿੱਚ ਬਹੁਤ ਸਾਰੇ ਲੋਕਾਂ ਵਿੱਚ ਇਹ ਟੈਸਟ ਹੋਰਨਾਂ ਬੁਖਾਰਾਂ 'ਚ ਐਵੇਂ ਹੀ ਪਾਜ਼ੀਟਿਵ ਆ ਜਾਂਦਾ ਹੈ। ਇਹ ਟੈਸਟ ਵਿਦੇਸ਼ਾਂ ਵਿੱਚ ਤਾਂ ਕੀਤਾ ਹੀ ਨਹੀਂ ਜਾਂਦਾ। ਇਹ ਟੈਸਟ ਪਾਜ਼ੀਟਿਵ ਆਉਣ 'ਤੇ ਵਧੇਰੇ ਡਾਕਟਰ ਮਹਿੰਗੇ ਅਤੇ ਗੈਰ ਜ਼ਰੂਰੀ ਟੀਕੇ ਲਗਾਉਣੇ ਸ਼ੁਰੂ ਕਰ ਦਿੰਦੇ ਹਨ, ਨਾਲ ਹੀ ਗੁਲੂਕੋਜ਼ ਦੀਆਂ ਬੋਤਲਾਂ ਚੜ੍ਹਾਉਣੀਆਂ ਸ਼ੁਰੂ ਕਰ ਦਿੰਦੇ ਹਨ।

## ਕੀ ਕਰਨਾ ਚਾਹੀਦਾ

ਜਿਸ ਮਰੀਜ਼ ਵਿੱਚ ਡੇਂਗੂ ਦੇ ਲੱਛਣ ਨਹੀਂ ਹਨ ਅਤੇ ਹਲਕਾ ਜਾਂ ਥੋੜਾ ਜਿਆਦਾ ਸਿਰ ਦਰਦ, ਸਰੀਰ ਦਰਦ, ਬੁਖਾਰ ਅਤੇ ਜ਼ੁਕਾਮ ਹੋਵੇ ਅਤੇ ਜਾਂ ਫਿਰ ਡੇਂਗੂ ਹੈਮੋਰੇਜਿਕ ਫੀਵਰ ਅਤੇ ਡੇਂਗੂ ਸ਼ਾਕ ਸਿੰਡ੍ਰਮ ਤੋਂ ਬਿਨਾਂ ਡੇਂਗੂ ਹੋਵੇ ਤਾਂ ਆਮ ਤੌਰ 'ਤੇ

ਸਿਰਫ ਕਰੋਸਿਨ ਦੀ ਗੋਲੀ ਨਾਲ ਹੀ ਕੰਮ ਚੱਲ ਜਾਂਦਾ ਹੈ। ਨਾਲ ਹੀ ਕੁਝ ਦਿਨਾਂ ਤੱਕ ਆਰਾਮ, ਚੰਗਾ ਭੋਜਨ ਅਤੇ ਕਾਫੀ ਮਾਤਰਾ ਵਿੱਚ ਨਿੰਬੂ ਪਾਣੀ ਕਾਫੀ ਹੁੰਦਾ ਹੈ। ਸੈੱਲਾਂ ਦੀ ਸੰਖਿਆ 50,000 ਤੋਂ ਉੱਪਰ ਹੋਵੇ ਤਾਂ, ਇੰਨੇ ਇਲਾਜ਼ ਨਾਲ ਰੋਗੀ ਠੀਕ ਹੋ ਜਾਂਦਾ ਹੈ। ਸੈੱਲ ਘੱਟ ਹੋਣ 'ਤੇ ਸਿਰ ਦਰਦ ਅਤੇ ਸਰੀਰ ਦਰਦ ਲਈ ਆਮ ਵਰਤੋਂ ਵਿੱਚ ਆਉਂਦੀਆਂ ਦਰਦ ਨਿਵਾਰਕ ਜਿਵੇਂ ਡਿਸਪਰਿਨ, ਵੋਵਰਨ, ਬਰੂਫੈਨ ਆਦਿ ਦਵਾਈਆਂ ਨਹੀਂ ਲੈਣੀਆਂ ਚਾਹੀਦਆਂ ਕਿਉਂਕਿ ਇਹ ਨੁਕਸਾਨ ਕਰ ਸਕਦੀਆਂ ਹਨ।

**ਗੁਲੂਕੋਜ਼ ਕਦੋਂ ਲਗਾਇਆ ਜਾਂਦਾ ਹੈ ?**

ਗੁਲੂਕੋਜ਼ ਆਮ ਤੌਰ 'ਤੇ ਸਿਰਫ ਉਦੋਂ ਲਗਾਇਆ ਜਾਂਦਾ ਹੈ ਜਦੋਂ ਆਦਮੀ ਦਾ ਖ਼ੂਨ ਦਾ ਦਬਾਅ (ਬਲੱਡਪ੍ਰੈਸ਼ਰ) ਇੰਨਾ ਘੱਟ ਹੋਵੇ ਕਿ ਓ. ਆਰ.ਐੱਸ. ਘੋਲ ਜਾਂ ਫਿਰ ਘਰ 'ਚ ਬਣਾਏ ਜਾ ਸਕਣ ਵਾਲੇ ਚੀਨੀ ਨਮਕ ਦੇ ਘੋਲ ਨਾਲ ਨਾ ਵਧ ਸਕਦਾ ਹੋਵੇ, ਰੋਗੀ ਬੇਹੋਸ਼ ਹੋਵੇ, ਰੋਗੀ ਬਹੁਤ ਜ਼ਿਆਦਾ ਉਲਟੀਆਂ ਕਰ ਰਿਹਾ ਹੋਵੇ, ਜਿਸ ਕਾਰਨ ਉਸ ਨੂੰ ਮੂੰਹ ਰਾਹੀਂ ਕੁਝ ਖਾਣ-ਪੀਣ ਵਿੱਚ ਦਿੱਕਤ ਆ ਰਹੀ ਹੋਵੇ। ਹੋਰ ਤਾਂ ਹੋਰ ਕਈ 'ਡਾਕਟਰ' ਸਰੀਰ 'ਚ 'ਤਾਕਤ ਪਾਉਣ' ਲਈ ਹੀ ਗੁਲੂਕੋਜ਼ ਲਾ ਦਿੰਦੇ ਹਨ, ਜੋ ਸਰਾਸਰ ਗਲਤ ਹੈ। ਅਸਲ ਵਿੱਚ ਗੁਲੂਕੋਜ਼ ਬਾਰੇ ਲੋਕਾਂ ਨੂੰ ਜਾਣਕਾਰੀ ਹੀ ਨਹੀਂ ਹੈ ਕਿ ਇਹ ਹੈ ਕੀ? ਗੁਲੂਕੋਜ਼ ਹੋਰ ਕੁਝ ਨਹੀਂ ਸਿਰਫ ਨਮਕ ਚੀਨੀ ਦੀ ਖਾਸ ਮਾਤਰਾ ਦਾ ਪਾਣੀ ਦੀ ਖਾਸ ਮਾਤਰਾ ਵਿੱਚ ਬਣਾਇਆ ਘੋਲ ਹੈ ਜੋ ਬੋਤਲ ਵਿੱਚ ਪੈਕ ਹੁੰਦਾ ਹੈ। ਇਸ ਤੋਂ ਬਿਨਾਂ, ਗੁਲੂਕੋਜ਼ ਦੀ ਇੱਕ ਕਿਸਮ ਵਿੱਚ ਨਿੰਬੂ ਵਿੱਚ ਮਿਲਣ ਵਾਲਾ ਪੋਟਾਸ਼ੀਅਮ ਹੁੰਦਾ ਹੈ। ਬਸ ਇਹੀ ਹੈ ਗੁਲੂਕੋਜ਼ ਦਾ ਭੇਤ ਜਿਸਨੂੰ ਸਰੀਰ ਵਿੱਚ ਤਾਕਤ ਭਰਨ ਵਾਲੀ ਦਵਾਈ ਬਣਾ ਕੇ ਪੇਸ਼ ਕੀਤਾ ਜਾਂਦਾ ਹੈ।

**ਅਸਲ ਗੱਲ ਕੀ**

ਸਰਮਾਏਦਾਰੀ ਵਿੱਚ ਇਲਾਜ ਦਾ ਉਦੇਸ਼ ਮੁਨਾਫ਼ਾ ਕਮਾਉਣਾ ਹੈ। ਹੋਰ ਤਾਂ ਹੋਰ, ਆਪਣੀਆਂ ਢੇਰ ਸਾਰੀਆਂ ਬੁਰਾਈਆਂ ਦੇ ਨਾਲ-ਨਾਲ, ਇਸ ਢਾਂਚੇ 'ਚ ਜੋ ਚੰਗੀਆਂ ਚੀਜਾਂ ਹਨ, ਉਹਨਾਂ ਨੂੰ ਵੀ ਇਸ ਮਨੁੱਖ-ਖਾਣੇ ਢਾਂਚੇ ਨੇ ਉਲਟ ਰੂਪ ਵਿੱਚ ਬਦਲ ਦਿੱਤਾ ਹੈ ਜਾਂ ਦੇਣਾ ਹੈ। ਸਰਮਾਏਦਾਰੀ ਦਾ ਖਾਤਮਾ ਅੱਜ ਚਿਕਿਤਸਾ ਵਿਗਿਆਨ ਦੀ ਸੁਰੱਖਿਆ ਦਾ ਹੀ ਨਹੀਂ, ਸਗੋਂ ਪੂਰੇ ਵਿਗਿਆਨ ਦੀ ਸਰੁੱਖਿਆ ਦਾ ਮਾਮਲਾ ਬਣ ਚੁੱਕਿਆ ਹੈ।

---

ਜੇਕਰ ਅਸੀ ਹਰ ਹਾਲਾਤ ਅਤੇ ਹਰ ਇਨਸਾਨ ਅੰਦਰ ਅੱਛਾਈ ਦੀ ਤਲਾਸ ਕਰੀਏ ਤਾਂ ਇਹ ਸਾਨੂੰ ਜਰੂਰ ਮਿਲ ਜਾਂਦੀ ਹੈ।

**ਬ੍ਰਾਇਨ ਟ੍ਰੇਸੀ**

*ਪੰਨਾ 3 ਦਾ ਬਾਕੀ...*

ਅਗਿਆਨਤਾ ਤੇ ਅੰਧ-ਵਿਸ਼ਵਾਸ ਨੂੰ ਖਤਮ ਕਰਨ ਲਈ ਤਿਆਰ ਆ, ਸਗੋਂ ਉਹ ਤਾਂ ਇਸਦਾ ਲਾਹਾ ਲੈਣ ਲੱਗੀਆਂ ਹੋਈਆਂ ਨੇ। ਇਸ ਕਰਕੇ ਕਿਰਤੀ ਲੋਕਾਂ ਦੀ ਬਿਹਤਰੀ 'ਚ ਲੱਗੇ ਲੋਕਾਂ ਦਾ ਇਹ ਵੀ ਫਰਜ਼ ਆ ਕਿ ਉਹ ਕਿਰਤੀ ਲੋਕਾਂ ਨੂੰ ਉਹਨਾਂ ਦੇ ਜਮਾਤੀ, ਤਬਕਾਤੀ ਮਸਲਿਆਂ ਉੱਪਰ ਜਥੇਬੰਦ ਕਰਦੇ ਹੋਏ ਉਹਨਾਂ ਵਿੱਚ ਵਿਗਿਆਨਕ ਸੂਝ ਵੀ ਫੈਲਾਉਣ। ਇੱਥੋਂ ਦੀ ਧਰਤੀ ਦੇ ਪਦਾਰਥਵਾਦੀ ਫਲਸਫੇ ਬਾਰੇ ਲੋਕਾਂ ਨੂੰ ਜਾਣਕਾਰੀ ਦੇਣ ਤੇ ਸੰਸਾਰ ਭਰ ਦੇ ਗਿਆਨ, ਵਿਗਿਆਨ ਨਾਲ ਉਹਨਾਂ ਨੂੰ ਸਿੱਖਿਅਤ ਕਰਦੇ ਹੋਏ ਉਹਨਾਂ ਨੂੰ ਇਸ ਜਹਾਲਤ ਤੇ ਅੰਧ-ਵਿਸ਼ਵਾਸ਼ਾਂ ਦੇ ਘੇਰੇ ਵਿੱਚੋਂ ਵੀ ਕੱਢਣ।

**98727 80065**

---

*ਪੰਨਾ 5 ਦਾ ਬਾਕੀ...*

2020 ਤੋਂ ਲੈ ਕੇ ਅਪ੍ਰੈਲ 2021 ਤੱਕ 'ਸਿਰਫ' 455 ਪ੍ਰਤੀਸ਼ਤ ਵਧੀ ਹੈ। ਮੁਕੇਸ਼ ਅੰਬਾਨੀ ਦੇ ਕੁੱਲ ਲਾਭ ਵਿੱਚ ਲੰਘੇ ਸਾਲ ਮਾਰਚ ਦੀ ਤੁਲਨਾ ਵਿੱਚ ਰਿਕਾਰਡ 13, 227 ਕਰੋੜ ਦਾ ਵਾਧਾ ਹੋਇਆ ਹੈ। (ਸ੍ਰੋਤ : ਬਿਜਨੈੱਸ ਸਟੈਂਡਰਡ)

ਇਹ ਮੌਜੂਦਾ ਕੇਂਦਰੀ ਸਰਕਾਰ ਦੀ 'ਕ੍ਰਿਪਾ' ਹੈ ਜਾਂ ਵਿਧਾਤਾ ਦੀ? ਇਹ ਸਵਾਲ ਸਾਡੇ ਜਿਹਨ 'ਚ ਆਉਣਾ ਚਾਹੀਦਾ ਹੈ। ਕੀ ਤੁਲਸੀ ਦਾਸ ਜੀ ਨੇ ਕਿਤੇ ਕਿਸੇ ਚੌਪਾਈ ਵਿੱਚ ਇਸ ਦੇ ਬਾਰੇ ਵੀ ਕਿਹਾ ਹੈ, ਜਿਸ ਨੂੰ ਜਪਿਆ ਜਾ ਸਕੇ? ਕੀ ਰਾਜਨਾਥ ਸਿੰਘ ਦੱਸਣਗੇ?

ਇਸ ਲੇਖ ਦੇ ਸ਼ੁਰੂ ਵਿੱਚ ਜਿਸ ਪੋਸਟ ਦਾ ਜਿਕਰ ਹੈ, ਉਸ 'ਤੇ ਇੱਕ ਕੁਮੈਂਟ ਹੈ-

'ਮੈਂ ਸਮਝਦਾ ਸੀ ਕਿ ਇਹ ਆਦਮੀ ਥੋੜ੍ਹਾ ਘੱਟ ਮੂਰਖ ਹੈ, ਪਰ ਇਹ ਤਾਂ ਮੂਰਖਾਂ ਦਾ ਬਾਪ ਨਿਕਲਿਆ।'

ਕੁਮੈਂਟ ਲੇਖਕ ਸਿਧਾਰਥ ਦਾ ਹੈ, ਪਰ ਇਸ ਨਾਲ ਸਹਿਮਤ ਹੋਣਾ ਔਖਾ ਹੈ।

ਮੈਨੂੰ ਇਸ ਨੂੰ ਮੂਰਖਤਾ ਕਹਿਣਾ ਉਚਿਤ ਨਹੀਂ ਲੱਗ ਰਿਹਾ। ਕੀ ਇਸ ਨੂੰ 'ਵਿਗੜੇ ਹੋਏ' ਨਹੀਂ ਕਿਹਾ ਜਾਣਾ ਚਾਹੀਦਾ? ਮੂਰਖ ਤਾਂ ਇਹ ਲੋਕਾਂ ਨੂੰ ਬਣਾ ਰਹੇ ਹਨ।

ਹਮਾਮ ਵਿੱਚ ਇਹ ਸਭ ਨੰਗੇ ਹਨ।

**ਸੰਪਾਦਕ 'ਸਮਾਂਤਰ' ਹਿੰਦੀ ਮੈਗਜ਼ੀਨ**

096676-85659

---

"ਸਾਨੂੰ ਪੂਰਨ, ਸੱਚ ਭਰਪੂਰ ਜਾਣਕਾਰੀ ਹੋਣੀ ਚਾਹੀਦੀ ਹੈ ਤੇ ਇਸ ਗੱਲ ਉੱਤੇ ਨਿਰਭਰ ਹੋਣਾ ਚਾਹੀਦਾ ਹੈ ਕਿ ਉਹਨੇ ਕੀਹਦੇ ਕੰਮ ਆਉਣਾ ਹੈ।"

**ਲੈਨਿਨ**

# ਸਾਹਿਬ ਤੁਮਹਾਰੇ ਰਾਮਰਾਜ ਮੇਂ...



*ਚੰਦ ਫਤਿਹਪੁਰੀ*

ਗੁਜਰਾਤੀ ਕਵਿੱਤਰੀ ਪਾਰੁਲ ਖੱਕੜ ਨੇ ਆਪਣੀ ਕਵਿਤਾ 'ਲਾਸ਼ਾਂ ਢੋਂਦੀ ਗੰਗਾ' ਨਾਲ ਹੀ 'ਵਿਸ਼ਵ ਗੁਰੂ' ਦਾ ਸਿੰਘਾਸਨ ਡਗਮਗਾ ਦਿੱਤਾ ਹੈ। ਫੇਸਬੁੱਕ 'ਤੇ 11 ਮਈ ਨੂੰ ਪਾਈ ਗਈ ਇਸ ਕਵਿਤਾ 'ਤੇ ਹਜ਼ਾਰਾਂ ਲੋਕਾਂ ਨੇ ਗਾਲ੍ਹਾਂ ਭਰੀਆਂ ਟਿੱਪਣੀਆਂ ਕੀਤੀਆਂ ਹਨ। ਇਹ ਟਿੱਪਣੀਆਂ ਕਿੰਨਾਂ 'ਭਗਤਾਂ' ਨੇ ਕੀਤੀਆਂ, ਇਸ ਬਾਰੇ ਜਿਆਦਾ ਸੋਚਣ ਦੀ ਲੋੜ ਨਹੀਂ। ਫਾਸ਼ੀਵਾਦ ਦੇ ਵਰਤਮਾਨ ਦੌਰ ਵਿੱਚ ਪਾਰੁਲ ਦੀ ਸੋਚ ਤੇ ਹੌਂਸਲੇ ਬਾਰੇ ਜਾਣਕਾਰੀ ਸਾਂਝੀ ਕਰਨ ਤੋਂ ਪਹਿਲਾਂ ਉਸ ਦੀ ਕਵਿਤਾ ਪੜ੍ਹਾ ਦੇਣੀ ਬਿਹਤਰ ਰਹੇਗੀ। (ਕਵਿਤਾ ਗੁਜਰਾਤੀ ਵਿੱਚ ਲਿਖੀ ਗਈ ਤੇ ਦੇਖਦਿਆਂ ਹੀ ਦੇਖਦਿਆਂ ਇਸ ਦਾ ਅੰਗੇਰਜ਼ੀ ਸਣੇ ਕਈ ਭਾਸ਼ਾਵਾਂ ਵਿੱਚ ਰੂਪਾਂਤਰਣ ਹੋ ਗਿਆ। ਇਹ ਪ੍ਰਸਿੱਧ ਕਵੀ ਜਸਵੰਤ ਜ਼ਫ਼ਰ ਵੱਲੋਂ ਕੀਤਾ ਪੰਜਾਬੀ ਅਨੁਵਾਦ ਹੈ :

ਕੱਠੇ ਹੋ ਸਭ ਮੁਰਦੇ ਬੋਲੇ,<br>
"ਸਭ ਕੁਛ ਚੰਗਾ ਚੰਗਾ।"<br>
ਰਾਜਨ ਤੇਰੇ ਰਾਮ ਰਾਜ ਵਿੱਚ,<br>
ਲਾਸ਼ਾਂ ਢੋਵੇ ਗੰਗਾ।<br>
ਸ਼ਮਸ਼ਾਨ ਘਾਟ ਸਭ ਭਰ ਗਏ ਤੇਰੇ,<br>
ਲੱਕੜਾਂ ਬਲ ਬਲ ਮੁੱਕੀਆਂ।<br>
ਥੱਕ ਗਏ ਨੇ ਮੋਢੇ ਸਾਰੇ,<br>
ਅੱਖੀਆਂ ਰੋ ਰੋ ਸੁੱਕੀਆਂ।<br>
ਦਰ ਦਰ ਖੇਡਦੀ,<br>
ਮੌਤ ਨਾਚ ਬੇਢੰਗਾ।<br>
ਰਾਜਨ ਤੇਰੇ ਰਾਮ ਰਾਜ ਵਿੱਚ,<br>
ਲਾਸ਼ਾਂ ਢੋਵੇ ਗੰਗਾ।<br>
ਦਿਨ ਰਾਤ ਜੋ ਬਲਣ ਚਿਤਾਵਾਂ,<br>
ਰੋਕ ਨਾ ਪੈਂਦੀ ਪਲ ਭਰ।<br>
ਟੁੱਟੀ ਜਾਂਦੇ ਗਜਰੇ, ਵੰਗਾਂ,<br>
ਛਾਤੀਆਂ ਪਿੱਟਣ ਘਰ ਘਰ।<br>
ਲਾਟਾਂ ਦੇਖ ਵੀ ਮੱਛਰੀ ਫਿਰਦੀ,<br>
ਜੋੜੀ 'ਬਿੱਲਾ-ਰੰਗਾ'।<br>
ਰਾਜਨ ਤੇਰੇ ਰਾਮ ਰਾਜ ਵਿੱਚ,<br>
ਲਾਸ਼ਾਂ ਢੋਵੇ ਗੰਗਾ।<br>
ਰਾਜਨ ਤੇਰੇ ਉਜਲੇ ਬਸਤਰ,<br>
ਕਹਿਣ ਤੂੰ 'ਰੱਬੀ' ਜੋਤੀ।<br>
ਤੂੰ ਜੋ ਸੀ ਪੱਥਰ ਤੋਂ ਭੈੜਾ,<br>
ਰਹੇ ਸਮਝਦੇ ਮੋਤੀ।<br>
ਹਿੰਮਤ ਹੈ ਤਾਂ ਬੋਲੋ ਭਾਈ,<br>
ਸਾਡਾ ਰਾਜਨ ਨੰਗਾ।<br>
ਰਾਜਨ ਤੇਰੇ ਰਾਮ ਰਾਜ ਵਿੱਚ,<br>
ਲਾਸ਼ਾਂ ਢੋਵੇ ਗੰਗਾ।

ਨਰਿੰਦਰ ਮੋਦੀ ਦੇ ਪ੍ਰਧਾਨ ਮੰਤਰੀ ਬਣਨ ਦੇ ਬਾਅਦ ਉਨ੍ਹਾਂ ਦੀ ਮਾਂ-ਬੋਲੀ ਗੁਜਰਾਤੀ ਵਿੱਚ ਲਿਖੀ ਗਈ ਇਹ ਪਹਿਲੀ ਕਵਿਤਾ ਹੈ, ਜਿਸ ਨੇ ਨਾ ਸਿਰਫ਼ ਪ੍ਰਬੰਧ ਦੀ ਨੁਕਤਾਚੀਨੀ ਕੀਤੀ ਹੈ, ਸਗੋਂ ਸਰਕਾਰ ਦੀ ਨਾਕਾਮੀ ਕਾਰਣ ਕੋਰੋਨਾ ਦੀ ਦੂਜੀ ਲਹਿਰ ਵੱਲੋਂ ਮਚਾਈ ਗਈ ਤਬਾਹੀ ਪ੍ਰਤੀ ਆਮ ਆਦਮੀ ਦੇ ਗੁੱਸੇ ਨੂੰ ਆਵਾਜ਼ ਦਿੱਤੀ ਹੈ। ਸ਼ੋਸ਼ਲ ਮੀਡੀਆ 'ਤੇ ਜੰਗਲ ਦੀ ਅੱਗ ਵਾਂਗ ਸੰਚਾਰਤ ਹੋਈ ਇਸ ਕਵਿਤਾ ਨੇ ਗੁਜਰਾਤੀ ਸਾਹਿਤਕਾਰਾਂ ਨੂੰ ਸੁੰਨ ਕਰ ਦਿੱਤਾ ਹੈ, ਪਰ ਆਮ ਗੁਜਰਾਤੀ ਨੇ ਇਸ ਵਿੱਚ ਆਪਣੀਆਂ ਭਾਵਨਾਵਾਂ ਉਜਾਗਰ ਹੋਈਆਂ ਮਹਿਸੂਸ ਕੀਤੀਆਂ ਹਨ। ਖੱਕੜ ਆਮ ਤੌਰ 'ਤੇ ਰੋਮਾਂਟਿਕ ਕਵਿਤਾ ਲਈ ਜਾਣੀ ਜਾਂਦੀ ਹੈ। ਸਿਆਸੀ ਮੁੱਦਿਆਂ ਨੂੰ ਪਹਿਲਾਂ ਉਸ ਨੇ ਕਦੇ ਨਹੀਂ ਛੋਹਿਆ। ਉਸ ਨੇ ਆਪਣਾ ਸਾਹਿਤਕ ਸਫਰ ਵਿਆਹ ਤੇ ਫਿਰ ਸੰਤਾਨ ਪੈਦਾ ਕਰਨ ਮਗਰੋਂ ਸੈਟਲ ਹੋਣ ਤੋਂ ਬਾਅਦ ਸ਼ੁਰੂ ਕੀਤਾ। ਗੁਜਰਾਤ ਦੇ ਸ਼ਹਿਰ ਬੜੋਦਾ ਦੇ ਗੁਜਰਾਤੀ ਕਵੀ ਤੇ ਕੌਮਾਂਤਰੀ ਐਵਾਰਡ ਜੇਤੂ ਫਿਲਮਸਾਜ਼, ਮੇਹੁਲ ਦੇਵਕਾਲਾ ਮੁਤਾਬਕ ਖੱਕੜ ਨੇ ਸਥਾਪਤੀ ਵਿਰੁੱਧ ਪਹਿਲਾਂ ਕਦੇ ਨਹੀਂ ਲਿਖਿਆ ਸੀ, ਪਰ ਸਰਕਾਰ ਦੀ ਨਾਕਾਮੀ ਕਾਰਣ ਕੋਰੋਨਾ ਦੀ ਦੂਜੀ ਲਹਿਰ ਵੱਲੋਂ ਮਚਾਈ ਗਈ ਤਬਾਹੀ ਨੇ ਉਸ ਨੂੰ ਏਨਾ ਹਿਲਾ ਕੇ ਰੱਖ ਦਿੱਤਾ ਕਿ ਮਨ ਦੀ ਗੱਲ ਉਕਰਨ ਤੋਂ ਰਹਿ ਨਾ ਸਕੀ। ਮੇਹੁਲ ਮੁਤਾਬਕ ਉਸ ਨੇ ਉਸ ਨੂੰ ਫੋਨ ਕਰਕੇ ਇਸ ਗੱਲ ਦੀ ਮੁਬਾਰਕਬਾਦ ਦਿੱਤੀ ਕਿ 'ਭਗਤਾਂ' ਦੇ ਏਨੇ ਜਬਰਦਸਤ ਹੱਲੇ ਦੇ ਬਾਵਜੂਦ ਉਸ ਨੇ ਸ਼ੋਸ਼ਲ ਮੀਡੀਆ ਤੋਂ ਆਪਣੀ ਕਵਿਤਾ ਡਿਲੀਟ ਨਹੀਂ ਕੀਤੀ। ਉਸ ਨੇ ਹੱਸਦੀ ਨੇ ਜਵਾਬ ਦਿੱਤਾ- ਮੈਂ ਜਦ ਕੁੱਝ ਗਲਤ ਨਹੀਂ ਕੀਤਾ ਤਾਂ ਡਿਲੀਟ ਕਿਉਂ ਕਰਾਂ। ਮੇਹੁਲ ਨੇ ਇਸੇ ਸੰਦਰਭ ਵਿੱਚ ਇੱਕ ਹੋਰ ਕਿੱਸਾ ਸਾਂਝਾ ਕਰਦਿਆਂ ਦੱਸਿਆ ਕਿ ਜਦੋਂ ਉਸ ਨੇ ਅਕਤੂਬਰ 2015 ਵਿੱਚ ਦੇਸ਼ ਵਿੱਚ ਅਸਹਿਣਸ਼ੀਲਤਾ ਦੇ ਵਧਦੇ ਸਭਿਆਚਾਰ ਬਾਰੇ ਉਸ ਵੇਲੇ ਦੇ

***...ਬਾਕੀ ਪੰਨਾ 19 'ਤੇ***

*ਮਨੋਰੋਗ ਮਾਹਿਰ ਦੀ ਕਲਮ ਤੋਂ*

# ਕੋਰੋਨਾ ਦੇ ਦਿਮਾਗੀ ਪ੍ਰਭਾਵ



**ਡਾ. ਬਲਵੰਤ ਸਿੰਘ**



ਕੋਵਿਡ-19 ਨੇ ਮਨੁੱਖ ਦਾ ਬਹੁਤ ਹੀ ਨੁਕਸਾਨ ਕੀਤਾ ਹੈ ਅਤੇ ਇਹ ਅਜੇ ਵੀ ਜਾਰੀ ਹੈ। ਆਰਥਿਕ ਨੁਕਸਾਨ ਅਰਥ ਸ਼ਾਸਤਰੀ ਵੱਖ ਵੱਖ ਤਰੀਕਿਆਂ ਨਾਲ ਅਨੁਮਾਨ ਲਾ ਕੇ ਅਕਸਰ ਹੀ ਮੀਡੀਆ ਵਿੱਚ ਪੇਸ਼ ਕਰਦੇ ਹਨ। ਇਸ ਤੋਂ ਹੋ ਰਹੀਆਂ ਮੌਤਾਂ ਦੀ ਗਿਣਤੀ ਵੀ ਸਹਿਜੇ ਹੀ ਕੀਤੀ ਜਾ ਸਕਦੀ ਹੈ ਅਤੇ ਕੀਤੀ ਜਾ ਰਹੀ ਹੈ। ਇਸ ਦੇ ਸਿਹਤ 'ਤੇ ਹੋਣ ਵਾਲੇ ਸਰੀਰਕ ਦੁਰ-ਪ੍ਰਭਾਵ ਵੀ ਅਕਸਰ ਹੀ ਸੁਣਨ ਨੂੰ ਜਾਂ ਪੜ੍ਹਨ ਨੂੰ ਮਿਲਦੇ ਹਨ। ਪਰ ਇੱਕ ਪੱਖ ਜੋ ਅਕਸਰ ਹੀ ਅੱਖੋਂ ਪਰੋਖੇ ਰਹਿੰਦਾ ਹੈ ਉਹ ਹੈ ਇਸਦੇ ਦਿਮਾਗੀ ਦੁਰ-ਪ੍ਰਭਾਵ। ਦੁਨੀਆਂ ਭਰ ਦੇ ਅੰਕੜੇ ਦੱਸਦੇ ਹਨ ਕਿ ਕੋਵਿਡ ਤੋਂ ਪ੍ਰਭਾਵਿਤ ਹਰ ਤੀਜਾ ਵਿਅਕਤੀ ਮਾਨਸਿਕ/ਨਰਵਸ ਸਿਸਟਮ (ਦਿਮਾਗੀ ਪ੍ਰਣਾਲੀ) ਸੰਬੰਧੀ ਲੱਛਣਾਂ ਤੋ ਗ੍ਰਸਤ ਹੁੰਦਾ ਹੈ। ਇਹ ਇੱਕ ਬਹੁਤ ਵੱਡੀ ਅਤੇ ਅਹਿਮ ਸਮੱਸਿਆ ਹੈ। ਆਓ ਅੱਜ ਆਪਾਂ ਇਸ ਪੱਖ ਬਾਰੇ ਗੱਲ ਕਰੀਏ।

ਬੇਸ਼ੱਕ ਬੁਨਿਆਦੀ ਤੌਰ 'ਤੇ ਇਹ ਇੱਕ ਸਾਹ ਪ੍ਰਣਾਲੀ ਦਾ ਰੋਗ ਪੈਦਾ ਕਰਦਾ ਹੈ ਅਤੇ ਜ਼ਿਆਦਾਤਰ ਫੇਫੜਿਆਂ ਨੂੰ ਪ੍ਰਭਾਵਿਤ ਕਰਦਾ ਹੈ ਪਰ ਇਹ ਦਿਮਾਗ 'ਤੇ ਵੀ ਅਸਰ ਕਰਕੇ ਦਿਮਾਗ ਸੰਬੰਧੀ ਲੱਛਣ ਪੈਦਾ ਕਰ ਸਕਦਾ ਹੈ। ਇਹਨਾਂ ਲੱਛਣਾਂ ਵਿੱਚ ਸਭ ਤੋਂ ਪਹਿਲਾ ਲੱਛਣ, ਸੁੰਘਣ ਸ਼ਕਤੀ ਅਤੇ ਸੁਆਦ ਦਾ ਪ੍ਰਭਾਵਿਤ ਹੋਣਾ ਹੋ ਸਕਦਾ ਹੈ। ਕਈ ਵਿਅਕਤੀ ਬਾਅਦ ਵਿੱਚ ਸਿਰ ਦਰਦ, ਬਹੁਤ ਜ਼ਿਆਦਾ ਕਮਜ਼ੋਰੀ ਅਤੇ ਸਪੱਸ਼ਟ ਸੋਚਣ ਸ਼ਕਤੀ ਦਾ ਘਟਣਾ ਮਹਿਸੂਸ ਕਰ ਸਕਦੇ ਹਨ। ਇਹ ਵਾਇਰਸ ਕਈ ਤਰੀਕੇ ਨਾਲ ਨਰਵਸ ਸਿਸਟਮ (Nervous System) ਵਿਸ਼ੇਸ਼ ਤੌਰ 'ਤੇ ਦਿਮਾਗ ਨੂੰ ਪ੍ਰਭਾਵਿਤ ਕਰਦਾ ਹੈ। ਨਵੀਂ ਖੋਜ ਦੱਸਦੀ ਹੈ ਕਿ ਇਹ ਵਾਇਰਸ ਬਲੱਡ-ਬਰੇਨ ਬੈਰੀਅਰ ਨੂੰ ਲੰਘ ਕੇ ਦਿਮਾਗ ਵਿੱਚ ਪਹੁੰਚ ਸਕਦਾ ਹੈ। ਇਸ ਤੋਂ ਬਿਨ੍ਹਾਂ ਇਹ ਖੂਨ ਦੀਆਂ ਨਾਲੀਆਂ ਵਿੱਚ ਸੋਜਿਸ਼ ਪੈਦਾ ਕਰਕੇ ਖੂਨ ਦੀਆਂ ਛਿੱਤੀਆਂ (Blood Clot) ਪੈਦਾ ਕਰਦਾ ਹੈ।

ਕਿਉਂਕਿ ਬਹੁਤ ਸਾਰੇ ਵਿਅਕਤੀਆਂ ਵਿੱਚ ਸੁੰਘਣ ਸ਼ਕਤੀ 'ਤੇ ਅਸਰ ਹੁੰਦਾ ਹੈ ਤਾਂ ਵਿਗਿਆਨੀਆਂ ਨੇ ਦਿਮਾਗ ਦੇ ਸੁੰਘਣ ਨਾਲ ਸੰਬੰਧਿਤ ਹਿੱਸੇ (Olfactory Bulb) ਅਤੇ ਸਾਹ ਨਾਲ ਸੰਬੰਧਿਤ ਹਿੱਸੇ Brain stem ਦਾ ਬਹੁਤ ਸ਼ਕਤੀਸ਼ਾਲੀ ਐਮ ਆਰ ਆਈ (MRI) ਨਾਲ ਬਹੁਤ ਬਰੀਕੀ ਵਿੱਚ ਅਧਿਐਨ ਕੀਤਾ। ਜਿਵੇਂ ਕਿ ਉਮੀਦ ਸੀ ਦਿਮਾਗ ਦੇ ਦੋਨੋ ਹਿੱਸਿਆਂ ਵਿੱਚ ਸੋਜਿਸ਼ (Inflammation) ਦੇ ਸਬੂਤ ਪਾਏ ਗਏ। ਇਸ ਦੇ ਨਾਲ ਨਾਲ ਬਹੁਤ ਮਹੀਨ ਜਾਂ ਬਰੀਕ ਖੂਨ ਦੇ ਰਿਸਾਵ (Bleeding) ਦੇ ਸਬੂਤ ਵੀ ਲੱਭੇ। ਇੱਥੇ ਖੂਨ ਦੀਆਂ ਨਾੜੀਆਂ ਬਹੁਤ ਬਰੀਕ ਸਨ ਅਤੇ ਉਹਨਾਂ ਵਿੱਚੋਂ ਰਿਸਾਵ ਦੇ ਸਬੂਤ ਦਿਸ ਰਹੇ ਸਨ।



ਇੱਕ ਹੋਰ ਵਿਗਿਆਨੀਆਂ ਦੀ ਟੀਮ ਨੇ ਕੋਵਿਡ ਤੋਂ ਮਰਨ ਵਾਲੇ ਕੁੱਝ ਮਰੀਜ਼ਾਂ ਦੇ ਦਿਮਾਗ ਦੇ ਕੁੱਝ ਸੈਲਾਂ ਵਿੱਚ ਵਾਇਰਸ ਹੋਣ ਦੀ ਪੁਸ਼ਟੀ ਕੀਤੀ ਹੈ। ਵਿਗਿਆਨੀ ਕਿਆਸ ਕਰਦੇ ਹਨ ਕਿ ਜਿਹਨਾਂ ਮਰੀਜਾਂ ਦੇ ਦਿਮਾਗ ਵਿੱਚ ਇਸ ਵਾਇਰਸ ਦੀ ਮੌਜੂਦਗੀ ਨਹੀ ਪਾਈ ਗਈ ਉਹਨਾਂ ਮਰੀਜਾਂ ਵਿੱਚ ਦਿਮਾਗੀ ਲੱਛਣ ਸਰੀਰ ਦੇ ਇਮਯੂਨ ਸਿਸਟਮ ਦੀ ਪ੍ਰਤੀਕ੍ਰਿਆ ਕਾਰਣ ਹੋ ਸਕਦੇ ਹਨ। ਦਿਮਾਗ ਦੇ ਸੈਲਾਂ ਦੇ ਉੱਤੇ ਹੋਣ ਵਾਲੇ ਕੋਵਿਡ ਦੇ ਹੋਰ ਪ੍ਰਭਾਵ ਅਜੇ ਵੀ ਬਹੁਤ ਸਪੱਸ਼ਟ ਨਹੀਂ ਹਨ।

**ਦਿਮਾਗੀ ਲੱਛਣ: ਕੋਵਿਡ ਦੀ ਬਿਮਾਰੀ ਕਾਰਣ ਕਈ ਤਰ੍ਹਾਂ ਦੇ ਮਾਨਸਿਕ/ਦਿਮਾਗੀ ਲੱਛਣ ਅਕਸਰ ਹੀ ਮਰੀਜਾਂ ਵਿੱਚ ਦੇਖਣ ਨੂੰ ਮਿਲਦੇ ਹਨ। ਇਹਨਾਂ ਵਿੱਚ ਪ੍ਰਮੁੱਖ ਇਹ ਹਨ-**

**ਸਿਰ ਦਰਦ:-** ਕੋਵਿਡ ਦੀ ਬਿਮਾਰੀ ਦੌਰਾਨ ਜ਼ਿਆਦਾਤਰ ਮਰੀਜ਼ ਸਿਰ ਦਰਦ ਦੀ ਸ਼ਿਕਾਇਤ ਆਮ ਹੀ ਕਰਦੇ ਹਨ। ਕੁੱਝ ਮਰੀਜ਼ ਇਸ ਬਿਮਾਰੀ ਤੋਂ ਠੀਕ ਹੋਣ ਤੋਂ ਬਾਅਦ ਵੀ ਕਈ ਮਹੀਨਿਆਂ ਤੱਕ ਸਿਰ ਦਰਦ ਤੋਂ ਪ੍ਰੇਸ਼ਾਨ ਹੁੰਦੇ ਹਨ। ਸਿਰ ਦਰਦ ਦੇ ਕਈ ਕਾਰਣ ਹਨ। ਇੱਕ ਕਾਰਣ ਹੈ ਕਿ

ਇਹ ਵਾਇਰਸ ਸਿਰ ਅਤੇ ਚਿਹਰੇ ਦੀ ਸੰਵੇਦਨਾ ਸੰਬੰਧੀ ਨਾੜੀ ਟਰਾਈਜੈਮੀਨਲ ਨਰਵ (Trigeminal Nerve) ’ਤੇ ਅਸਰ ਅੰਦਾਜ਼ ਹੁੰਦਾ ਹੈ ਜਿਸ ਕਰਕੇ ਦਰਦ ਹੁੰਦਾ ਹੈ। ਇਸ ਤੋਂ ਇਲਾਵਾ ਇਸ ਵਾਇਰਸ ਦੇ ਦਿਮਾਗ ਅਤੇ ਸ਼ਰੀਰ ’ਤੇ ਪ੍ਰਭਾਵ ਕਾਰਣ ਵੀ ਸਿਰ ਦਰਦ ਹੋ ਸਕਦਾ ਹੈ।

**ਬਰੇਨ ਸਟ੍ਰੋਕ (Brain Stroke):-** ਇਸ ਵਿੱਚ ਮਰੀਜ਼ ਦੇ ਦਿਮਾਗ ਦੇ ਕਿਸੇ ਵੀ ਹਿੱਸੇ ਵਿੱਚ ਖ਼ੂਨ ਦਾ ਪ੍ਰਵਾਹ ਬੰਦ ਹੋ ਜਾਂਦਾ ਹੈ ਅਤੇ ਦਿਮਾਗ ਦੇ ਉਸ ਹਿੱਸੇ ਸੰਬੰਧੀ ਲੱਛਣ ਸਰੀਰ ਵਿੱਚ ਜ਼ਾਹਰ ਹੁੰਦੇ ਹਨ ਜਿਵੇਂ ਕਿ ਅਧਰੰਗ ਦਾ ਅਟੈਕ ਆਦਿ ਜਾਂ ਜ਼ੁਬਾਨ ’ਤੇ ਅਸਰ ਹੋਣਾ ਆਦਿ।

**ਦਿਮਾਗ ਦੀ ਸੋਜ਼ਿਸ਼/ਏਨਕੇਫਲਾਇਟਸ (Encephalitis):-** ਗੰਭੀਰ ਰੋਗੀਆਂ ਵਿੱਚ ਕੋਵਿਡ ਕਰਕੇ ਦਿਮਾਗ ਦੀ ਸੋਜ਼ਿਸ਼ ਹੋ ਸਕਦੀ ਹੈ ਅਤੇ ਇਸ ਕਾਰਣ ਮੌਤ ਹੋਣ ਦਾ ਖਤਰਾ ਬਹੁਤ ਵਧ ਜਾਂਦਾ ਹੈ।

**ਡਿਮੈਂਸਿਆ (Dementia) :-** ਇਸ ਵਿੱਚ ਦਿਮਾਗ ’ਤੇ ਜ਼ਿਆਦਾ ਅਸਰ ਕਾਰਣ ਮਰੀਜ਼ ਦੀ ਯਾਦਦਾਸ਼ਤ ਬਹੁਤ ਹੀ ਘਟ ਸਕਦੀ ਹੈ।

**ਦਿਮਾਗ ਵਿੱਚ ਖ਼ੂਨ ਦਾ ਨਿਕਲਣਾ/ਰਿਸਾਵ (Brain Haemorrhage):-** ਇਸ ਨਾਲ ਵੀ ਵੱਖ ਵੱਖ ਤਰ੍ਹਾਂ ਦੇ ਲੱਛਣ ਪੈਦਾ ਹੋ ਸਕਦੇ ਹਨ ਜਾਂ ਅਧਰੰਗ ਦੇ ਅਟੈਕ ਦੇ ਲੱਛਣ ਹੋ ਸਕਦੇ ਹਨ।

**ਗੁਲਨ-ਬਾਰੇ ਸਿੰਡਰੋਮ (Guillain-Barre Syndrome):-** ਇਸਦੇ ਪੇਚੀਦਾ ਲੱਛਣ ਕਈ ਤਰ੍ਹਾਂ ਦੇ ਵਾਇਰਸਾਂ ਕਾਰਣ ਹੋ ਸਕਦੇ ਹਨ। ਕੋਵਿਡ ਨਾਲ ਵੀ ਇਹ ਕੁੱਝ ਮਰੀਜ਼ਾਂ ਵਿੱਚ ਦੇਖਿਆ ਗਿਆ ਹੈ। ਇਸ ਵਿੱਚ ਵਾਇਰਸ ਦੀ ਇੰਨਫੈਕਸ਼ਨ ਤੋ ਬਾਅਦ ਸਰੀਰ ਦੇ ਪੱਠਿਆਂ(Muscles) ਵਿੱਚ ਕਮਜੋਰੀ ਆ ਜਾਂਦੀ ਹੈ। ਇਹ ਕਮਜ਼ੋਰੀ ਮਾਮੂਲੀ ਕਮਜੋਰੀ ਤੋਂ ਲੈ ਕੇ ਪੂਰੀ ਤਰ੍ਹਾਂ ਤਾਕਤ ਦਾ ਖਤਮ ਹੋਣਾ ਹੋ ਸਕਦਾ ਹੈ। ਜ਼ਿਆਦਾਤਰ ਮਰੀਜ਼ ਇਸ ਤੋਂ ਠੀਕ ਹੋ ਜਾਂਦੇ ਹਨ ਪਰ ਕੁੱਝ ਮਰੀਜ਼ਾਂ ਵਿੱਚ ਕਮਜ਼ੋਰੀ ਪੂਰੀ ਤਰ੍ਹਾਂ ਨਾਲ ਠੀਕ ਨਾ ਹੋ ਕੇ ਬਰਕਰਾਰ ਰਹਿ ਸਕਦੀ ਹੈ।

**ਹੱਥ ਕੰਬਣੇ (Hand Tremors):-** ਇਹ ਲੱਛਣ ਵੀ ਮਾਮੂਲੀ ਕੰਪਨ ਤੋਂ ਲੈ ਕੇ ਲਾਚਾਰ ਕਰਨ ਵਾਲੇ ਤੱਕ ਹੋ ਸਕਦੇ ਹਨ।

**ਨੀਂਦ ਨਾ ਆਉਣਾ:-** ਬਹੁਤ ਸਾਰੇ ਮਰੀਜ਼ਾਂ ਵਿੱਚ ਕੋਵਿਡ ਦੀ ਬਿਮਾਰੀ ਤੋਂ ਠੀਕ ਹੋਣ ਦੇ ਬਾਵਜੂਦ ਵੀ ਨੀਂਦ ਨਾ ਆਉਣ ਦੀ ਬਿਮਾਰੀ ਹੋ ਸਕਦੀ ਹੈ।

**ਚਿੰਤਾ ਦੇ ਲੱਛਣ ਜਾਂ ਰੋਗ:-** ਕੋਵਿਡ ਬਿਮਾਰੀ ਦੌਰਾਨ ਜ਼ਿਆਦਾਤਰ ਮਰੀਜ਼ ਬਿਮਾਰੀ ਦੇ ਡਰ ਕਾਰਣ ਜਾਂ ਬਿਮਾਰੀ ਦੇ ਅਸਰ ਕਾਰਣ ਚਿੰਤਾ ਤੋਂ ਗ੍ਰਸਤ ਹੁੰਦੇ ਹਨ। ਬੇਸ਼ੱਕ ਜ਼ਿਆਦਾਤਰ ਮਰੀਜ਼ ਬਾਅਦ ਵਿੱਚ ਠੀਕ ਹੋ ਜਾਂਦੇ ਹਨ ਪਰ ਤਕਰੀਬਨ 20 ਫੀਸਦੀ ਵਿਅਕਤੀ ਬਾਅਦ ਵਿੱਚ ਵੀ ਲੰਬੇ ਸਮੇ ਲਈ ਚਿੰਤਾ ਰੋਗ ਤੋਂ ਗ੍ਰਸਤ ਰਹਿੰਦੇ ਹਨ।

**ਫੋਬੀਆ (Phobias):-** ਕੁੱਝ ਕੁ ਵਿਅਕਤੀ ਕੋਵਿਡ ਤੋਂ ਠੀਕ ਹੋਣ ਤੋਂ ਬਾਅਦ ਵਿੱਚ ਕਈ ਤਰ੍ਹਾਂ ਦੇ ਡਰ ਜਾਂ ਭੈਅ ਤੋਂ ਪੀੜਤ ਹੋ ਜਾਂਦੇ ਹਨ। ਕਈ ਵਿਅਕਤੀ ਬੰਦ ਜਗਾਹ ਤੋਂ ਘਬਰਾਉਣ ਲੱਗ ਜਾਂਦੇ ਹਨ ਜਿਵੇਂ ਕਿ ਬੰਦ ਗੁਸਲਖਾਨਾ, ਬੰਦ ਕਮਰਾ ਜਾਂ ਭੀੜ ਵਾਲੀ ਜਗਾਹ ਆਦਿ।

**ਖਬਤੀ ਬੰਨਣ ਰੋਗ (Obsessive Compulsive Disorder) :-** ਕੋਵਿਡ ਦੌਰਾਨ ਸਭ ਤੋਂ ਵੱਧ ਧਿਆਨ ਜੇ ਕਿਸੇ ਮਨੋਰੋਗ ਨੇ ਖਿੱਚਿਆ ਹੈ ਤਾਂ ਉਹ ਹੈ ਖਬਤੀ ਬੰਨਣ ਰੋਗ। ਇਸ ਦੇ ਵੀ ਕਈ ਕਾਰਣ ਹਨ। ਇੱਕ ਤਾਂ ਇਸ ਕਰਕੇ ਹੈ ਕਿ ਇਸ ਬਿਮਾਰੀ ਦੇ ਬਚਾਅ ਲਈ ਸਫਾਈ ਦਾ ਬਾਰ ਬਾਰ ਖਿਆਲ ਰੱਖਣ ਨੂੰ ਕਿਹਾ ਜਾਂਦਾ ਹੈ ਜਿਵੇਂ ਕਿ ਹੱਥ ਬਾਰ ਬਾਰ ਧੋਣੇ ਆਦਿ। ਇਸ ਤਰ੍ਹਾਂ ਦੇ ਵਿਵਹਾਰ ਕਾਰਣ ਕਈ ਵਿਅਕਤੀ ਖਬਤੀ ਬੰਨਣ ਰੋਗ ਦੇ ਲੱਛਣਾਂ ਨਾਲ ਗ੍ਰਸਤ ਹੋ ਜਾਂਦੇ ਹਨ। ਇਸ ਤੋਂ ਬਿਨ੍ਹਾਂ ਦਿਮਾਗ ’ਤੇ ਅਸਰ ਕਾਰਣ ਵੀ ਇਸ ਰੋਗ ਦਾ ਖਦਸ਼ਾ ਵੱਧ ਜਾਂਦਾ ਹੈ।

**ਉਦਾਸੀ ਰੋਗ (ਡਿਪਰੈਸ਼ਨ) :-** ਕੋਵਿਡ ਤੋਂ ਠੀਕ ਹੋਣ ਤੋਂ ਬਾਅਦ ਵਿੱਚ ਕਈ ਵਿਅਕਤੀ ਡਿਪਰੈਸ਼ਨ ਦਾ ਸ਼ਿਕਾਰ ਹੋ ਜਾਂਦੇ ਹਨ। ਕਿਸੇ ਕਿਸੇ ਵਿਅਕਤੀ ਵਿੱਚ ਇਹ ਇਸ ਕਦਰ ਵਧ ਜਾਂਦੀ ਹੈ ਕਿ ਖੁਦਕਸ਼ੀ ਦੇ ਵਿਚਾਰ ਆਉਣ ਲੱਗ ਸਕਦੇ ਹਨ। ਵਿਅਕਤੀ ਦਾ ਮਨ ਉਦਾਸ ਅਤੇ ਕੋਈ ਕੰਮ ਕਾਰ ਕਰਨ ਨੂੰ ਮਨ ਨਹੀਂ ਕਰਦਾ। ਸਰੀਰ ਵਿੱਚ ਬਹੁਤ ਕਮਜ਼ੋਰੀ ਮਹਿਸੂਸ ਹੁੰਦੀ ਹੈ। ਜ਼ਿਆਦਾਤਰ ਉਹ ਵਿਅਕਤੀ ਪ੍ਰਭਾਵਿਤ ਹੁੰਦੇ ਹਨ ਜਿਹੜੇ ਪਹਿਲਾਂ ਕਦੇ ਇਸ ਰੋਗ ਤੋਂ ਪੀੜਤ ਰਹੇ ਹੋਣ।

**ਨਸ਼ਿਆਂ/ਸ਼ਰਾਬ ਸੰਬੰਧੀ ਰੋਗ:-** ਅਕਸਰ ਹੀ ਕਈ ਵਿਅਕਤੀ ਸ਼ਰਾਬ ਜਾਂ ਹੋਰ ਨਸ਼ਿਆਂ ਦੀ ਵਰਤੋਂ ਕਰਨਾ ਸ਼ੁਰੂ ਕਰ ਦਿੰਦੇ ਹਨ ਅਤੇ ਕੁੱਝ ਤਾਂ ਇਹਨਾਂ ਸੰਬੰਧੀ ਰੋਗਾਂ ਤੋਂ ਵੀ ਗ੍ਰਸਤ ਹੋ ਜਾਦੇ ਹਨ, ਜਿਵੇਂ ਕਿ ਸ਼ਰਾਬ ਨਾਲ ਲਿਵਰ ਦਾ ਰੋਗ ਹੋਣਾ ਆਦਿ।

**ਖਾਣ ਪੀਣ ਸੰਬੰਧੀ ਰੋਗ:-** ਕੋਵਿਡ ਦੀ ਬਿਮਾਰੀ

ਦੌਰਾਨ ਮੂੰਹ ਦਾ ਸੁਆਦ ਬਦਲਨਾ ਜਾਂ ਸੁਆਦ ਨਾ ਆਉਣਾ ਆਮ ਹੀ ਹੁੰਦਾ ਹੈ ਪਰ ਕਈ ਵਿਅਕਤੀਆਂ ਦੀ ਇਸ ਬਿਮਾਰੀ ਦੌਰਾਨ ਜਾਂ ਇਸ ਤੋਂ ਠੀਕ ਹੋਣ ਤੋਂ ਬਾਅਦ ਵਿੱਚ ਭੁੱਖ ਵੀ ਘਟ ਜਾਂਦੀ ਹੈ ਜਾਂ ਲਗਣੀ ਬੰਦ ਹੋ ਜਾਂਦੀ ਹੈ।

**ਡਿਲੀਰੀਅਮ (Delirium)** :- ਇਹ ਜ਼ਿਆਦਾਤਰ ਕੋਵਿਡ ਦੇ ਗੰਭੀਰ ਰੋਗੀਆਂ ਵਿੱਚ ਦੇਖਿਆ ਗਿਆ ਹੈ। ਇਸ ਦੌਰਾਨ ਰੋਗੀ ਨੂੰ ਦਿਮਾਗ ਦੇ ਗੰਭੀਰ ਲੱਛਣ ਪੈਦਾ ਹੋ ਜਾਂਦੇ ਹਨ ਜਿਵੇਂ ਕਿ ਮਰੀਜ਼ ਨੂੰ ਆਲੇ ਦੁਆਲੇ ਬਾਰੇ ਪਤਾ ਨਾ ਲੱਗਣਾ ਜਾਂ ਭੁਲੇਖੇ ਪੈਣਾ, ਦੂਜਿਆਂ ਨੂੰ ਵਿਸ਼ੇਸ਼ ਤੌਰ 'ਤੇ ਨਜ਼ਦੀਕੀ ਵਿਅਕਤੀਆਂ ਨੂੰ ਨਾ ਪਹਿਚਾਨਣਾ ਜਾਂ ਗਲਤ ਪਹਿਚਾਨਣਾ, ਦਿਨ ਰਾਤ ਦਾ ਭੁਲੇਖਾ ਪੈਣਾ, ਕੋਈ ਆਵਾਜਾਂ ਸੁਣਨੀਆਂ ਜਾਂ ਅਖੌਤੀ ਸ਼ੈ ਜਾਂ ਹੋਰ ਕੁੱਝ ਦਿਖਾਈ ਦੇਣਾ ਜੋ ਅਸਲੀਅਤ ਨਹੀਂ ਹੁੰਦੀ, ਆਦਿ ਜਾਂ ਹੋਰ ਅਜਿਹੇ ਲੱਛਣ।

ਹੋਰ ਵਿਵਹਾਰ ਸੰਬੰਧੀ ਲੱਛਣ ਵੀ ਜ਼ਾਹਰ ਹੋ ਸਕਦੇ ਹਨ ਜਿਵੇਂ ਕਿ ਬਾਅਦ ਵਿੱਚ ਸਭ ਕੁਝ ਠੀਕ ਹੋਣ ਦੇ ਬਾਵਜੂਦ ਵੀ ਕਈ ਵਾਰੀ ਅਚਾਨਕ ਬਹੁਤ ਡਰ ਜਾਣਾ, ਇਸ ਤਰ੍ਹਾਂ ਲਗਣਾ ਜਿਵੇਂ ਸਾਹ ਰੁਕਦਾ ਹੈ, ਸੈਕਸ ਵਿੱਚ ਰੁਚੀ ਘੱਟ ਜਾਣਾ ਆਦਿ ਆਦਿ। ਮੌਜੂਦਾ ਮਨੋਰੋਗਾਂ ਦੇ ਲੱਛਣ ਹੋਰ ਵਧਣਾ ਜਾਂ ਠੀਕ ਹੋਏ ਮਨੋਰੋਗੀਆਂ ਵਿੱਚ ਮਨੋਰੋਗ ਦੇ ਲੱਛਣ ਦੁਬਾਰਾ ਪੈਦਾ ਹੋਣਾ ਵੀ ਅਸਕਰ ਹੀ ਇਹਨਾਂ ਮਰੀਜ਼ਾ ਵਿੱਚ ਦੇਖਿਆ ਜਾਂਦਾ ਹੈ।

ਸੋ ਇਹਨਾਂ ਤੱਥਾਂ ਤੋਂ ਇਹ ਗੱਲ ਸਪੱਸ਼ਟ ਹੈ ਕਿ ਕੋਵਿਡ ਤੋਂ ਬਚਾਅ ਕਰਨਾ ਬਹੁਤ ਜ਼ਰੂਰੀ ਹੈ, ਕਿਉਂਕਿ ਬੇਸ਼ਕ ਜ਼ਿਆਦਾਤਰ ਲੋਕਾਂ ਵਿੱਚ ਇਸ ਦੇ ਕੋਈ ਖਾਸ ਲੱਛਣ ਨਹੀਂ ਪੈਦਾ ਹੁੰਦੇ ਪਰ ਜਿਸ ਕਿਸੇ ਵਿਅਕਤੀ ਵਿੱਚ ਇਸ ਦੇ ਗੰਭੀਰ ਲੱਛਣ ਹੁੰਦੇ ਹਨ ਉੱਥੇ ਮੌਤ ਦੇ ਖਤਰੇ ਤੋਂ ਇਲਾਵਾ ਵੀ ਗੰਭੀਰ ਦਿਮਾਗ ਸੰਬੰਧੀ ਸਮੱਸਿਆਵਾਂ ਪੈਦਾ ਹੋ ਸਕਦੀਆਂ ਹਨ। ਕਈ ਵਾਰ ਇਹ ਲੱਛਣ ਠੀਕ ਹੋਣ ਤੋਂ ਕਈ ਮਹੀਨਿਆਂ ਬਾਅਦ ਵੀ ਸ਼ੁਰੂ ਹੋ ਸਕਦੇ ਹਨ। ਇਸ ਕਰਕੇ ਕੋਵਿਡ ਤੋਂ ਬਚਾਅ ਦੇ ਸਾਰੇ ਤਰੀਕੇ ਅਪਣਾਉਣੇ ਚਾਹੀਦੇ ਹਨ। ਸਭ ਤੋਂ ਅਹਿਮ ਗੱਲ ਇਹ ਹੈ ਕਿ ਕੋਵਿਡ ਤੋਂ ਬਚਾਅ ਦੇ ਟੀਕੇ (ਵੈਕਸੀਨ-Vaccine) ਜ਼ਰੂਰ ਲਗਵਾਉਣੇ ਚਾਹੀਦੇ ਹਨ। ਵੈਕਸੀਨ ਸੰਬੰਧੀ ਸਾਰੀਆਂ ਅਫਵਾਹਾਂ ਤੋਂ ਬਚਣਾ ਚਾਹੀਦਾ ਹੈ।

ਸਾਬਕਾ ਪ੍ਰਿੰਸੀਪਲ/ਪ੍ਰੋਫੈਸਰ ਤੇ ਮੁਖੀ,
ਸਾਇਕੈਟਰੀ / ਨਸ਼ਾ ਛੁਡਾਊ ਵਿਭਾਗ,
ਰਾਜਿੰਦਰਾ ਹਸਪਤਾਲ,ਪਟਿਆਲਾ।

*ਪੰਨਾ 6 ਦਾ ਬਾਕੀ...*

ਕੀਤੀ ਸ਼ਿਕਾਇਤ ਦੇ ਆਧਾਰ 'ਤੇ ਇਹ ਕੇਸ ਦਰਜ ਕੀਤਾ ਗਿਆ ਹੈ। ਮਾਮਲੇ ਦੀ ਜਾਂਚ ਕੀਤੀ ਜਾ ਰਹੀ ਹੈ। ਸ਼ਿਕਾਇਤ 'ਚ ਕਿਹਾ ਗਿਆ ਕਿ ਰਾਮਦੇਵ ਵੱਲੋਂ ਭਾਰਤ ਸਰਕਾਰ, ਭਾਰਤੀ ਮੈਡੀਕਲ ਖੋਜ ਪ੍ਰੀਸ਼ਦ ਅਤੇ ਹੋਰ ਮੈਡੀਕਲ ਅਦਾਰਿਆਂ ਵੱਲੋਂ ਕੋਰੋਨਾ ਦੇ ਇਲਾਜ 'ਚ ਵਰਤੀਆਂ ਜਾ ਰਹੀਆਂ ਦਵਾਈਆਂ ਖਿਲਾਫ਼ ਸ਼ੋਸ਼ਲ ਮੀਡੀਆ 'ਤੇ ਧਮਕੀ ਭਰੇ ਬਿਆਨ ਅਤੇ ਝੂਠੀ ਜਾਣਕਾਰੀ ਫੈਲਾਈ ਜਾ ਰਹੀ ਹੈ ਜਿਸ ਨਾਲ ਲੱਖਾਂ ਲੋਕਾਂ ਦੀ ਜ਼ਿੰਦਗੀ ਖਤਰੇ 'ਚ ਪੈ ਸਕਦੀ ਹੈ।

*ਪੰਨਾ 16 ਦਾ ਬਾਕੀ...*

ਰਾਸ਼ਟਰਪਤੀ ਪ੍ਰਣਬ ਮੁਖਰਜੀ ਨੂੰ ਭੇਜੇ ਜਾਣ ਵਾਲੇ ਪੱਤਰ 'ਤੇ ਗੁਜਰਾਤ ਦੇ ਮੰਨੇ-ਪ੍ਰਮੰਨੇ ਲੇਖਕਾਂ ਤੇ ਕਲਾਕਾਰਾਂ ਨੂੰ ਦਸਤਖਤਾਂ ਦੀ ਅਪੀਲ ਕੀਤੀ, ਤਾਂ ਬਹੁਤਿਆਂ ਨੇ ਇਖਲਾਕੀ ਹਮਾਇਤ ਤਾਂ ਕੀਤੀ ਪਰ ਦਸਤਖਤਾਂ ਤੋਂ ਨਾਂਹ ਕਰ ਦਿੱਤੀ। ਕੋਈ ਵੀ ਸੱਚ ਬੋਲਣ ਦਾ ਖਤਰਾ ਮੁੱਲ ਲੈਣ ਲਈ ਤਿਆਰ ਨਹੀਂ ਹੋਇਆ। ਗੁਜਰਾਤ ਤੋਂ ਬਾਹਰਲਿਆਂ ਨੇ ਦਸਤਖਤ ਕਰ ਦਿੱਤੇ। ਇਸ ਦਾ ਨਤੀਜਾ ਇਹ ਨਿਕਲਿਆ ਕਿ ਉਸ ਨੂੰ ਕਈ ਸਾਹਿਤਕ ਸਮਾਗਮਾਂ ਤੋਂ ਬਾਹਰ ਕਰ ਦਿੱਤਾ ਗਿਆ ਤੇ ਇਨਾਮਾਂ ਲਈ ਨਾਮਜ਼ਦ ਕਰਨ ਤੋਂ ਕਾਟਾ ਮਾਰ ਦਿੱਤਾ ਗਿਆ। ਖੱਕੜ ਦੇ ਮਾਮਲੇ ਵਿੱਚ ਵੀ ਸਰਕਾਰ ਪ੍ਰਸਤ ਲੇਖਕ ਸਰਗਰਮ ਹੋ ਗਏ ਹਨ। ਇੱਕ ਬੀਬੀ ਨੇ ਤਾਂ ਅਖਬਾਰ ਵਿੱਚ ਆਪਣਾ ਸਾਰਾ ਕਾਲਮ ਖੱਕੜ ਦੀ ਬਦਖੋਈ 'ਤੇ ਲਾ ਦਿੱਤਾ। ਕਈਆਂ ਨੂੰ ਇਹ ਇਤਰਾਜ਼ ਹੈ ਕਿ ਖੱਕੜ ਨੇ ਫਿਡਲ (ਸਾਰੰਗੀ) ਤੇ ਬਿੱਲਾ-ਰੰਗਾ ਸ਼ਬਦ ਕਿਉਂ ਵਰਤੇ। ਹੁਣ ਸਰਕਾਰ-ਪ੍ਰਸਤ ਜੋ ਮਰਜ਼ੀ ਕਹਿੰਦੇ ਰਹਿਣ, ਖੱਕੜ ਨੇ ਜੋ ਲਿਖਣਾ ਸੀ, ਲਿਖ ਦਿੱਤਾ ਤੇ ਉਸ ਦੀ ਕਵਿਤਾ ਨੇ 'ਵਿਸ਼ਵ ਗੁਰੂ' ਦਾ ਅਸਲ ਰੂਪ ਸਾਰੇ ਵਿਸ਼ਵ ਨੂੰ ਦਿਖਾ ਦਿੱਤਾ ਹੈ। ਕਿਸੇ ਕਵੀ ਤੋਂ ਲੋਕ ਇਹ ਹੀ ਆਸ ਰੱਖਦੇ ਹਨ।

**ਸੰਪਾਦਕ 'ਨਵਾਂ ਜ਼ਮਾਨਾ'**
88722 31517

## ਨਿਵੇਕਲੀ ਯਾਦ

ਇਕਾਈ ਰੋਪੜ ਦੇ ਆਗੂ ਮਾਸਟਰ ਪ੍ਰੀਤਮ ਕੁਮਾਰ ਦੀ ਯਾਦ ਵਿੱਚ ਉਹਨਾਂ ਦੇ ਪਰਿਵਾਰ ਵੱਲੋਂ ਦਿੱਤੀ ਆਰਥਿਕ ਸਹਾਇਤਾ ਨਾਲ ਇਕਾਈ ਨੇ 1000 ਪੈਂਫਲਿਟ (ਤਰਕਸ਼ੀਲਤਾ ਦਾ ਪ੍ਰਚਾਰ ਕਰਦੇ) ਛਪਵਾ ਕੇ ਵੰਡੇ ਅਤੇ 20 ਛਾਂਦਾਰ ਦਰਖਤ ਲਾਏ। ਇਹ ਸਮਾਜਿਕ ਕਾਰਜ ਕਰਨ 'ਚ ਅਸ਼ੋਕ ਕੁਮਾਰ, ਹਰਵਿੰਦਰ ਸੁਖਰਾਮਪੁਰੀ, ਅਜੀਤ ਪ੍ਰਦੇਸੀ, ਪਵਨ ਰੱਤੋਂ ਅਤੇ ਕਿੱਟੀ ਦੀ ਵਿਸ਼ੇਸ਼ ਭੂਮਿਕਾ ਰਹੀ।

# 5G ਸਾਡੇ ਲਈ ਕਿੰਨਾ ਕੁ ਖਤਰਨਾਕ ?

**ਸੰਦੀਪ ਸਿੰਘ**



ਹਾਲ ਹੀ ਵਿੱਚ ਇੱਕ ਚਿੰਤਾ ਨੇ ਜਨਮ ਲਿਆ ਹੈ ਕਿ 5G ਸਾਡੀ ਸਿਹਤ ਲਈ ਖਤਰਨਾਕ ਹੈ। 5G ਦਾ ਪੂਰੀ ਦੁਨੀਆ ਵਿੱਚ ਵਿਰੋਧ ਹੋ ਰਿਹਾ ਹੈ। ਸੁਣੀਆਂ-ਸੁਣਾਈਆਂ ਗੱਲਾਂ ਤੋਂ ਸਹਿਮ ਫੈਲ ਰਿਹਾ ਹੈ ਕਿ 5G ਕੋਵਿਡ ਦੀ ਲਾਗ, ਕੈਂਸਰ ਤੇ ਹੋਰਨਾਂ ਬਿਮਾਰੀਆਂ ਦਾ ਕਾਰਨ ਬਣੇਗਾ। ਹੋ ਸਕਦਾ ਹੈ ਕਿ ਇਸ ਗੱਲ ਵਿੱਚ ਸੱਚਾਈ ਹੋਵੇ ਅਤੇ ਇਹ ਵੀ ਹੋ ਸਕਦਾ ਹੈ ਕਿ ਇਸ ਗੱਲ ਦੀ ਜਾਣ-ਬੁੱਝ ਕੇ ਅਫਵਾਹ ਫੈਲਾਈ ਗਈ ਹੋਵੇ। ਪਰ ਜਿੰਨਾ ਚਿਰ ਅਸੀਂ ਆਪ ਇਸਦਾ ਵਿਸ਼ਲੇਸ਼ਣ ਨਹੀਂ ਕਰਦੇ ਓਨਾ ਚਿਰ ਕਿਸੇ ਸਿੱਟੇ 'ਤੇ ਪਹੁੰਚਣਾ ਮੂਰਖਤਾ ਹੈ। ਅਜਿਹੀਆਂ ਤਕਨੀਕੀ ਅਫ਼ਵਾਹਾਂ ਦੇ ਦੌਰ ਵਿੱਚ ਸਾਡੇ ਸਮਾਜ ਵਿੱਚ ਵਿਗਿਆਨਕ ਸੂਝ-ਬੂਝ ਦੀ ਲੋੜ ਹੋਰ ਵੀ ਵਧ ਜਾਂਦੀ ਹੈ। ਆਓ ਸਟੀਕ ਵਿਗਿਆਨਕ ਅਧਿਐਨ ਨਾਲ਼ ਜਾਣਨ ਦੀ ਕੋਸ਼ਿਸ਼ ਕਰੀਏ ਕਿ ਇਸ ਗੱਲ ਵਿੱਚ ਕਿੰਨਾ ਕੁ ਤੰਤ ਹੈ!

**5G ਕੀ ਹੈ ?**

ਇੱਥੇ G ਅੱਖਰ ਦਾ ਮਤਲਬ Generation ਜਾਂ ਪੀੜ੍ਹੀ ਹੈ। 5G, ਵਾਇਰਲੈੱਸ (ਬਿਨ੍ਹਾਂ ਤਾਰਾਂ ਤੋਂ ਸੰਚਾਰ) ਨੈੱਟਵਰਕ ਦੀ ਪੰਜਵੀਂ ਪੀੜ੍ਹੀ ਹੈ। ਇਸ ਤੋਂ ਪਹਿਲਾਂ 1G, 2G, 3G ਤੇ 4G ਨੈੱਟਵਰਕ ਦੀਆਂ ਚਾਰ ਪੀੜ੍ਹੀਆਂ ਨੂੰ ਅਸੀਂ ਸਾਰਿਆਂ ਨੇ ਹੀ ਵਰਤਿਆ ਹੈ। ਇੰਟਰਨੈੱਟ ਦੇ ਹੋਂਦ ਵਿੱਚ ਆਉਣ ਤੋਂ ਲੈ ਕੇ ਹੁਣ ਤੱਕ ਇਸ ਨਾਲ ਸੰਬੰਧਿਤ ਟੈਕਨੌਲਜੀ ਤੇ ਵਿਗਿਆਨ ਵਿੱਚ ਵਿਕਾਸ ਹੁੰਦਾ ਰਿਹਾ ਹੈ। ਇਸ ਲਈ ਸਮੇਂ-ਸਮੇਂ 'ਤੇ ਇੰਟਰਨੈੱਟ ਵਿੱਚ ਵਹਿੰਦੇ ਡਾਟਾ ਦੀ ਗਤੀ ਤੇ ਇਸਦੀਆਂ ਵਿਸੇਸਤਾਵਾਂ ਵਿੱਚ ਵੀ ਵਿਕਾਸ ਹੁੰਦਾ ਆਇਆ ਹੈ ਅਤੇ ਅੱਜ ਇਹ ਵਿਕਾਸ 5 G ਤੱਕ ਪਹੁੰਚ ਗਿਆ ਹੈ।

ਵਾਇਰਲੈੱਸ ਨੈੱਟਵਰਕ ਦੀ ਹਰ ਪੀੜ੍ਹੀ ਡਾਟਾ ਪ੍ਸਾਰਣ ਲਈ ਰੇਡੀਓ ਤਰੰਗਾਂ ਵਰਤਦੀ ਹੈ। ਰੇਡੀਓ ਤਰੰਗਾਂ ਬਿਜਲ-ਚੁੰਬਕੀ ਤਰੰਗਾਂ ਹਨ, ਇਸ ਲਈ 5G ਤਰੰਗਾਂ ਦੇ ਸਿਹਤ ਸੰਬੰਧੀ ਪ੍ਭਾਵਾਂ ਬਾਰੇ ਜਾਣਨ ਤੋਂ ਪਹਿਲਾਂ ਇਹ ਜਾਣਨਾ ਜ਼ਰੂਰੀ ਹੈ ਕਿ ਬਿਜਲਚੁੰਬਕੀ ਤਰੰਗਾਂ ਕੀ ਹੁੰਦੀਆਂ ਹਨ ?

**ਬਿਜਲਚੁੰਬਕੀ ਤਰੰਗਾਂ**

ਬਿਜਲ-ਚੁੰਬਕੀ ਤਰੰਗ ਬਿਜਲਈ ਤੇ ਚੁੰਬਕੀ ਖੇਤਰ ਤੋਂ ਬਣੀ ਹੁੰਦੀ ਹੈ। ਬਿਜਲਈ ਖੇਤਰ, ਚੁੰਬਕੀ ਖੇਤਰ ਪੈਦਾ ਕਰਦਾ ਹੈ ਅਤੇ ਚੁੰਬਕੀ ਖੇਤਰ, ਬਿਜਲਈ ਖੇਤਰ ਪੈਦਾ ਕਰਦਾ ਹੈ। ਇਸ ਤਰ੍ਹਾਂ ਇਹ ਇੱਕ-ਦੂਜੇ ਨੂੰ ਪੈਦਾ ਕਰਦੇ ਹੋਏ ਇੱਕ ਤਰੰਗ ਦੇ ਰੂਪ ਵਿੱਚ ਅੱਗੇ ਵਧਦੇ ਹਨ। ਇਸ ਲਈ ਇਹਨਾਂ ਨੂੰ ਬਿਜਲ-ਚੁੰਬਕੀ ਵਿਕਿਰਣਾਂ ਕਿਹਾ ਜਾਂਦਾ ਹੈ। ਇਹ ਵਿਕਿਰਣਾਂ ਸਾਡੇ ਆਲੇ-ਦੁਆਲੇ ਬ੍ਹਿਮੰਡ ਦੇ ਜਨਮ ਵੇਲੇ ਦੀਆਂ ਹਨ। ਪ੍ਕਾਸ ਦੀ ਹਰ ਤਰ੍ਹਾਂ ਦੀ ਕਮਜ਼ੋਰ ਤੇ ਸ਼ਕਤੀਸਾਲੀ, ਵਿਖਾਈ ਦਿੰਦੀ ਤੇ ਵਿਖਾਈ-ਨਾ ਦਿੰਦੀ ਤਰੰਗ ਬਿਜਲ-ਚੁੰਬਕੀ ਵਿਕਿਰਣ ਹੈ।

ਬਿਜਲ ਚੁੰਬਕੀ ਵਿਕਿਰਣ ਦੀਆਂ ਕਈ ਕਿਸਮਾਂ ਹਨ ਜਿਹੜੀਆਂ ਇੱਕ-ਦੂਜੀ ਨਾਲੋਂ ਆਪਣੀ ਆਵਿਰਤੀ (Frequency) ਤੇ ਊਰਜਾ ਕਰਕੇ ਵੱਖ ਹੁੰਦੀਆਂ ਹਨ।




ਕੋਈ ਤਰੰਗ ਇੱਕ ਸੈਕਿੰਡ ਵਿੱਚ ਕਿੰਨੇ ਵਾਰ ਉੱਤੇ-ਥੱਲ੍ਹੇ ਹੁੰਦੀ ਹੈ, ਨੂੰ ਉਸ ਤਰੰਗ ਦੀ ਆਵਿਰਤੀ ਜਾਂ ਫ੍ਰਿਕੁਇੰਸੀ ਕਿਹਾ ਜਾਂਦਾ ਹੈ। ਇਸ ਨੂੰ ਹਰਟਜ (Hz) ਵਿੱਚ ਮਿਣਿਆ ਜਾਂਦਾ ਹੈ।

ਆਵਿਰਤੀ ਦੇ ਵਧਣ ਨਾਲ਼ ਤਰੰਗ ਇੱਕ ਸੈਕਿੰਡ ਵਿੱਚ ਜ਼ਿਆਦਾ ਵਾਰ ਉੱਤੇ-ਥੱਲ੍ਹੇ ਹੁੰਦੀ ਹੈ ਜਾਂ ਸੁੰਗੜ ਜਾਂਦੀ ਹੈ। ਇਸ ਨਾਲ਼ ਅਸੀਂ ਇੱਕ ਸੈਕਿੰਡ ਵਿੱਚ ਇਸਦਾ ਜ਼ਿਆਦਾ ਹਿੱਸਾ ਪ੍ਾਪਤ ਕਰਦੇ ਹਾਂ ਅਤੇ ਸਾਡੇ ਵੱਲੋਂ ਇੱਕ ਸੈਕਿੰਡ ਵਿੱਚ ਪ੍ਾਪਤ ਕੀਤੀ ਜਾਂਦੀ ਊਰਜਾ ਵੀ ਵਧ ਜਾਂਦੀ ਹੈ। ਇਹ ਕਿਸੇ ਤਰੰਗ ਦੀ ਊਰਜਾ ਹੀ ਹੈ ਜਿਹੜੀ ਉਸ ਨੂੰ ਖ਼ਤਰਨਾਕ ਜਾਂ ਸੁਰੱਖਿਅਤ ਬਣਾਉਂਦੀ ਹੈ।

ਜਿੰਨੀ ਕਿਸੇ ਤਰੰਗ ਦੀ ਆਵਿਰਤੀ ਜ਼ਿਆਦਾ ਹੁੰਦੀ ਹੈ, ਓਨੀ ਹੀ ਉਸਦੀ ਊਰਜਾ ਵੀ ਜ਼ਿਆਦਾ ਹੁੰਦੀ ਹੈ ਅਤੇ ਆਵਿਰਤੀ ਘਟਣ ਨਾਲ਼ ਇਹ ਊਰਜਾ ਵੀ ਘਟ ਜਾਂਦੀ ਹੈ।

ਇਸ ਲਈ ਜ਼ਿਆਦਾ ਆਵਿਰਤੀ (ਜ਼ਿਆਦਾ ਊਰਜਾ) ਵਾਲੀਆਂ ਤਰੰਗਾਂ ਖ਼ਤਰਨਾਕ ਹੁੰਦੀਆਂ ਹਨ ਅਤੇ ਘੱਟ

ਆਵਿਰਤੀ (ਘੱਟ ਊਰਜਾ) ਵਾਲੀਆਂ ਤਰੰਗਾਂ ਆਮ ਤੌਰ ’ਤੇ ਖ਼ਤਰਨਾਕ ਨਹੀਂ ਹੁੰਦੀਆਂ।

ਬਿਜਲ ਚੁੰਬਕੀ ਤਰੰਗਾਂ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ ਜਿਵੇਂ ਕਿ ਰੇਡੀਓ ਤਰੰਗਾਂ, ਮਾਈਕ੍ਰੋਵੇਵ ਤਰੰਗਾਂ, ਐਕਸ ਤਰੰਗਾਂ, ਗਾਮਾ ਕਿਰਨਾਂ, ਵਿਖਾਈ ਦੇਣ ਵਾਲਾ ਪ੍ਰਕਾਸ਼, ਪਰਾਲਾਲ, ਪਰਾਬੈਂਗਣੀ ਆਦਿ।

**ਰੇਡੀਓ ਤਰੰਗਾਂ**

5G ਦੇ ਪੱਖੋਂ ਸਾਡੇ ਲਈ ਦਿਲਚਸਪੀ ਦਾ ਵਿਸ਼ਾ ਰੇਡੀਓ ਤਰੰਗਾਂ ਹਨ ਕਿਉਂਕਿ ਇਹ ਆਪਣੇ ਪ੍ਰਸਾਰਣ ਲਈ ਰੇਡੀਓ ਤਰੰਗਾਂ ਨੂੰ ਹੀ ਵਰਤਦਾ ਹੈ।

300 ਗੀਗਾ ਹਰਟਜ਼ (300,000,000,000 Hz) ਤੋਂ 3 ਕਿੱਲੋ ਹਰਟਜ਼ (3,000 Hz ) ਦੀ ਆਵਿਰਤੀ ਦੀਆਂ ਬਿਜਲ-ਚੁੰਬਕੀ ਤਰੰਗਾਂ ਨੂੰ ਰੇਡੀਓ ਤਰੰਗਾਂ ਕਿਹਾ ਜਾਂਦਾ ਹੈ।

ਸਾਡੇ ਘਰਾਂ ਦੇ ਟੈਲੀਵਿਜ਼ਨ, ਰੇਡੀਓ ਆਦਿ ਸਭ ਆਪਣਾ ਡਾਟਾ ਜਾਂ ਜਾਣਕਾਰੀ ਰੇਡੀਓ ਤਰੰਗਾਂ ਦੇ ਜ਼ਰੀਏ ਪ੍ਰਾਪਤ ਕਰਦੇ ਹਨ।

**ਸਿਹਤ ਪੱਖੋਂ ਬਿਜਲਈ-ਚੁੰਬਕੀ ਵਿਕਿਰਣਾਂ ਦੀਆਂ ਕਿਸਮਾਂ**

ਬਿਜਲਚੁੰਬਕੀ ਤਰੰਗਾਂ ਦਾ ਸਾਡੇ ਸਰੀਰ ’ਤੇ ਸਭ ਤੋਂ ਮਾੜਾ ਪ੍ਰਭਾਵ, ਸਾਡੇ ਸਰੀਰ ਦੇ ਪ੍ਰਮਾਣੂਆਂ ਦੇ ਆਇਨ ਬਣਾ ਦੇਣਾ ਹੈ।

ਸਾਡਾ ਸਾਰਾ ਸਰੀਰ ਪ੍ਰਮਾਣੂਆਂ ਦਾ ਬਣਿਆ ਹੈ ਅਤੇ ਅੱਗੇ ਪ੍ਰਮਾਣੂਆਂ ਵਿੱਚ ਇਹਨਾਂ ਦੇ ਕੇਂਦਰ ਦੁਆਲੇ ਇਲੈਕਟ੍ਰੋਨ ਘੁੰਮਦੇ ਹਨ। ਜਦੋਂ ਕਿਤੇ ਇਹਨਾਂ ਇਲੈਕਟ੍ਰੋਨਾਂ ਨੂੰ ਜ਼ਿਆਦਾ ਊਰਜਾ ਮਿਲ ਜਾਂਦੀ ਹੈ ਤਾਂ ਇਹ ਪ੍ਰਮਾਣੂ ਵਿੱਚ ਘੱਟ ਊਰਜਾ ਵਾਲੀਆਂ ਪਰਿਕਰਮਾਵਾਂ ਨੂੰ ਛੱਡ ਕੇ ਜ਼ਿਆਦਾ ਊਰਜਾ ਵਾਲੀਆਂ ਬਾਹਰੀ ਪਰਿਕਰਮਾਵਾਂ ਵੱਲ ਨੂੰ ਗਤੀ ਕਰਨ ਲੱਗਦੇ ਹਨ। ਜਦੋਂ ਕਿਤੇ ਪ੍ਰਮਾਣੂ ਦੀ ਸਭ ਤੋਂ ਬਾਹਰੀ ਪਰਿਕਰਮਾ ਦੇ ਇਲੈਕਟ੍ਰੋਨ ਨੂੰ ਜ਼ਿਆਦਾ ਊਰਜਾ ਮਿਲ ਜਾਂਦੀ ਹੈ ਤਾਂ ਇਸ ਕੋਲ ਅੱਗੇ ਜਾਣ ਲਈ ਕੋਈ ਪਰਿਕਰਮਾ ਨਹੀਂ ਬਚਦੀ, ਇਸ ਲਈ ਇਹ ਪ੍ਰਮਾਣੂ ਨੂੰ ਛੱਡ ਜਾਂਦਾ ਹੈ। ਇਸ ਨਾਲ਼ ਇੱਕ ਉਦਾਸੀਨ ਜਾਂ ਸੰਤੁਸ਼ਟ ਪ੍ਰਮਾਣੂ ਇੱਕ ਜਾਂ ਜ਼ਿਆਦਾ ਇਲੈਕਟ੍ਰੋਨਾਂ ਦਾ ਭੁੱਖਾ ਹੋ ਜਾਂਦਾ ਹੈ। ਅਜਿਹੇ ਪ੍ਰਮਾਣੂ ਨੂੰ ਆਇਨ ਕਿਹਾ ਜਾਂਦਾ ਹੈ। ਆਇਨ ਆਪਣੇ ਇਲੈਕਟ੍ਰੋਨਾਂ ਦੀ ਪੂਰਤੀ ਲਈ ਆਪਣੇ ਆਸ-ਪਾਸ ਦੇ ਪ੍ਰਮਾਣੂਆਂ ਤੋਂ ਇਲੈਕਟ੍ਰੋਨ ਖਿੱਚਣ ਦੀ ਕੋਸ਼ਿਸ਼ ਕਰਦਾ ਹੈ ਅਤੇ ਇਸ ਤਰ੍ਹਾਂ ਇੱਕ ਆਇਨ ਦੇ ਸਾਰੇ ਗਵਾਂਢ ਵਿੱਚ ਹਾਹਾਕਾਰ ਮੱਚ ਜਾਂਦੀ ਹੈ।

ਸੈੱਲ ਸਾਡੇ ਸਰੀਰ ਦੀਆਂ ਮੁੱਢਲੀਆਂ ਇੱਟਾਂ ਹਨ ਜਿਹਨਾਂ ਵਿੱਚ ਡੀ. ਐੱਨ. ਏ. ਨਾਮ ਦੇ ਅਣੂ ਹੁੰਦੇ ਹਨ। ਜਦੋਂ ਕਿਤੇ ਡੀ. ਐੱਨ. ਏ. ਦੇ ਪ੍ਰਮਾਣੂਆਂ ਨੂੰ ਲੋੜੀਂਦੀ ਮਾਤਰਾ ਵਿੱਚ ਬਾਹਰੀ ਊਰਜਾ ਮਿਲਦੀ ਹੈ ਤਾਂ ਇਹਨਾਂ ਦੇ ਆਇਨ ਬਣ ਜਾਂਦੇ ਹਨ। ਕਈ ਵਾਰ ਇਸ ਦੀ ਮੁਰੰਮਤ ਹੋ ਜਾਂਦੀ ਹੈ ਪਰ ਕਈ ਵਾਰ ਇਸਦੀ ਮੁਰੰਮਤ ਨਹੀਂ ਹੁੰਦੀ। ਸਾਡੇ ਸਰੀਰ ਵਿੱਚ ਨਵੇਂ ਸੈੱਲ ਬਣਾਉਣ ਵਿੱਚ ਡੀ. ਐੱਨ. ਏ. ਦਾ ਵੱਡਾ ਯੋਗਦਾਨ ਹੁੰਦਾ ਹੈ। ਇਸ ਲਈ ਜੇਕਰ ਆਇਨਾਂ ਵਾਲੇ ਡੀ. ਐੱਨ. ਏ. ਦੀ ਮੁਰੰਮਤ ਨਾ ਹੋਵੇ ਤਾਂ ਇਹ ਅਜੀਬੋ-ਗਰੀਬ ਸੈੱਲ ਬਣਾਉਣ ਲੱਗਦਾ ਹੈ। ਇਸ ਨਾਲ਼ ਕੈਂਸਰ ਸੈੱਲ ਬਣਨ ਲੱਗਦੇ ਹਨ ਤੇ ਟਿਊਮਰ ਬਣ ਜਾਂਦਾ ਹੈ।




ਜ਼ਿਆਦਾ ਆਵਿਰਤੀ ਵਾਲੀਆਂ ਤਰੰਗਾਂ ਪ੍ਰਮਾਣੂਆਂ ਵਿੱਚੋਂ ਇਲੈਕਟ੍ਰੋਨਾਂ ਨੂੰ ਬਾਹਰ ਕੱਢਣ ਦੇ ਸਮਰੱਥ ਹੁੰਦੀਆਂ ਹਨ ਅਤੇ ਇਸ ਤਰ੍ਹਾਂ ਆਇਨ ਬਣਾ ਦਿੰਦੀਆਂ ਹਨ। ਇਸ ਪ੍ਰਭਾਵ ਨੂੰ ਧਿਆਨ ਵਿੱਚ ਰੱਖਦੇ ਹੋਏ ਬਿਜਲ-ਚੁੰਬਕੀ ਵਿਕਿਰਣਾਂ ਨੂੰ ਦੋ ਕਿਸਮਾਂ ਵਿੱਚ ਵੰਡਿਆ ਗਿਆ ਹੈ।

**ਆਇਓ-ਨਾਈਜ਼ਿੰਗ ਬਿਜਲਚੁੰਬਕੀ ਤਰੰਗਾਂ**- ਉਹ ਤਰੰਗਾਂ ਜਿਹਨਾਂ ਦੀ ਊਰਜਾ ਆਇਨ ਬਣਾ ਦਿੰਦੀ ਹੈ, ਨੂੰ ਆਇਓ-ਨਾਈਜ਼ਿੰਗ ਤਰੰਗਾਂ ਕਿਹਾ ਜਾਂਦਾ ਹੈ। ਇਸ ਵਿੱਚ ਗਾਮਾ ਕਿਰਨਾਂ, ਐਕਸ-ਕਿਰਨਾਂ (ਇਸ ਲਈ ਐਕਸ-ਰੇ ਟੈਸਟ ਘੱਟ ਕਰਵਾਉਣੇ ਚਾਹੀਦੇ ਹਨ) ਅਤੇ ਪਰਾਬੈਂਗਣੀ ਤਰੰਗਾਂ ਆਉਂਦੀਆਂ ਹਨ।

**ਨਾਨ-ਆਇਓ-ਨਾਈਜ਼ਿੰਗ ਬਿਜਲਚੁੰਬਕੀ ਤਰੰਗਾਂ**- ਉਹ ਤਰੰਗਾਂ ਜਿਹਨਾਂ ਵਿੱਚ ਆਇਨ ਬਣਾਉਣ ਦੀ ਸਮਰੱਥਾ ਨਹੀਂ ਹੁੰਦੀ, ਨੂੰ ਨਾਨ-ਆਇਓ-ਨਾਈਜਿੰਗ ਤਰੰਗਾਂ ਕਿਹਾ ਜਾਂਦਾ ਹੈ। ਇਸ ਵਿੱਚ ਵਿਖਾਈ ਦੇਣ ਵਾਲਾ ਪ੍ਰਕਾਸ਼, ਮਾਈਕ੍ਰੋਵੇਵ ਤਰੰਗਾਂ, ਰੇਡੀਓ ਤਰੰਗਾਂ ਆਉਂਦੀਆਂ ਹਨ।

ਜੇਕਰ ਤੁਸੀਂ ਕਦੇ ਕਿਸੇ ਡਾਟਾ ਟਾਵਰ ’ਤੇ ਲੱਗੀ ਪਲੇਟ ਨੂੰ ਧਿਆਨ ਨਾਲ਼ ਵੇਖੋਂ ਤਾਂ ਤੁਸੀਂ ਉਸ ’ਤੇ ਨਾਨ-ਆਇਓ-ਨਾਈਜਿੰਗ ਰੇਡੀਏਸ਼ਨ ਲਿਖਿਆ ਵੇਖੋਂਗੇ।

**ਕਿੰਨੀ ਆਵਿਰਤੀ ਸਾਡੇ ਲਈ ਖ਼ਤਰਨਾਕ ਹੈ?**

300 ਗੀਗਾ ਹਰਟਜ਼ ਤੋਂ ਜ਼ਿਆਦਾ ਆਵਿਰਤੀ

ਦੀਆਂ ਬਿਜਲ-ਚੁੰਬਕੀ ਤਰੰਗਾਂ ਵਿੱਚ ਆਇਨ ਬਣਾਉਣ ਦੀ ਸਮਰੱਥਾ ਹੁੰਦੀ ਹੈ। ਇਸ ਲਈ ਇਹ ਸਿਹਤ ਲਈ ਖ਼ਤਰਨਾਕ ਹੁੰਦੀਆਂ ਹਨ ਅਤੇ ਇਸ ਤੋਂ ਘੱਟ ਆਵਿਰਤੀ ਦੀਆਂ ਤਰੰਗਾਂ ਆਮ-ਤੌਰ 'ਤੇ ਸਿਹਤ ਲਈ ਖ਼ਤਰਨਾਕ ਨਹੀਂ ਹੁੰਦੀਆਂ ਹਨ। ਜਿਵੇਂ-ਜਿਵੇਂ ਬਿਜਲਚੁੰਬਕੀ ਤਰੰਗਾਂ ਦੀ ਆਵਿਰਤੀ ਵਧਦੀ ਜਾਂਦੀ ਹੈ, ਓਵੇਂ-ਓਵੇਂ ਇਹਨਾਂ ਦੇ ਖ਼ਤਰੇ ਵਧਦੇ ਜਾਂਦੇ ਹਨ।

ਰੇਡੀਓ ਤਰੰਗਾਂ ਦੀ ਆਵਿਰਤੀ 3 ਕਿੱਲੋ ਤੋਂ 300 ਗੀਗਾ ਹਰਟਜ ਹੁੰਦੀ ਹੈ। ਇਸ ਲਈ ਆਮ ਤੌਰ 'ਤੇ ਰੇਡੀਓ ਤਰੰਗਾਂ ਖ਼ਤਰਨਾਕ ਨਹੀਂ ਹੁੰਦੀਆਂ।

ਤੁਹਾਡੇ ਵਿੱਚੋਂ ਇਸ ਸਮੇਂ ਬਹੁਤਿਆਂ ਦੇ ਕੋਲ ਪਹੁੰਚ ਰਹੇ 4G ਨੈੱਟਵਰਕ ਦੀਆਂ ਰੇਡੀਓ ਤਰੰਗਾਂ ਦੀ ਆਵਿਰਤੀ 2-8 ਗੀਗਾ ਹਰਟਜ਼ ਹੈ, ਇਸ 4G ਤੋਂ ਸਾਡੀ ਸਿਹਤ ਨੂੰ ਕੋਈ ਖ਼ਤਰਾ ਨਹੀਂ ਹੈ। 5G ਦੀ ਆਵਿਰਤੀ 3 ਤੋਂ 300 ਗੀਗਾ ਹਰਟਜ਼ ਹੈ ਜਿਹੜੀ ਕਿ ਖ਼ਤਰਨਾਕ ਸੀਮਾ ਨੂੰ ਪਾਰ ਨਹੀਂ ਕਰਦੀ। ਪਰ ਇਹ ਇਸ ਸੀਮਾ (300 Ghz) ਨੂੰ ਛੋਂਹਦੀ ਜ਼ਰੂਰ ਹੈ, ਇਸ ਲਈ ਖ਼ਦਸ਼ੇ ਹਨ ਕਿ ਇਹ ਸਾਡੀ ਸਿਹਤ ਲਈ ਖ਼ਤਰਨਾਕ ਹੋ ਸਕਦੀ ਹੈ। ਪਰ ਧਿਆਨ ਰਹੇ ਕਿ ਇਹ ਆਵਿਰਤੀ ਆਇਨ ਬਣਾਉਣ ਦੇ ਸਮਰੱਥ ਨਹੀਂ ਹੈ। ਇਸ ਲਈ ਮੋਟੇ ਜਿਹੇ ਸ਼ਬਦਾਂ ਵਿੱਚ 5G ਤੋਂ ਕੋਈ ਖ਼ਤਰਾ ਨਹੀਂ ਹੈ।

**ਪਰ ਤਰੰਗਾਂ ਦੀ ਖ਼ਤਰਨਾਕ ਸੀਮਾ ਤੈਅ ਕੌਣ ਕਰਦਾ ਹੈ ?**

ਪੂਰੀ ਦੁਨੀਆ ਦੇ ਦੇਸ਼ ਖ਼ਤਰਨਾਕ ਤਰੰਗਾਂ ਦੀ ਸੀਮਾ ਲਈ ਆਪੋ-ਆਪਣੀਆਂ ਏਜੰਸੀਆ 'ਤੇ ਨਿਰਭਰ ਕਰਦੇ ਹਨ ਪਰ ਇਹ ਸਾਰੇ ਆਪਸ ਵਿੱਚ ITU (International Telecommunication Union) ਨਾਮ ਦੀ ਅੰਤਰਰਾਸ਼ਟਰੀ ਸੰਸਥਾ ਵਿੱਚ ਜੁੜੇ ਹੋਏ ਹਨ। ਇਸ ਸੰਸਥਾ ਨਾਲ਼ ਜੁੜੇ ਦੇਸ਼ ਤਰੰਗਾਂ ਦੀ ਖ਼ਤਰਨਾਕ ਸੀਮਾ ਲਈ ਮੁੱਖ ਤੌਰ 'ਤੇ ਦੋ ਸੰਸਥਾਵਾਂ 'ਤੇ ਵਿਸ਼ਵਾਸ ਕਰਦੇ ਹਨ:

1. ICNIRP (The International Commission on Non-Ionizing Radiation Protection)
2. IEEE (The Institute of Electrical and Electronics Engineering)

ਰੇਡੀਓ ਵਿਕਿਰਣਾਂ ਦੀ ਖ਼ਤਰਨਾਕ ਸੀਮਾ ਨੂੰ ਆਵਿਰਤੀ ਦੇ ਮਾਮਲੇ ਵਿੱਚ 300Ghz ਮੰਨਿਆ ਜਾ ਸਕਦਾ ਹੈ ਪਰ ਇਹ ਲਾਭਦਾਇਕ ਨਹੀਂ ਹੈ ਕਿਉਂਕਿ ਇਹਨਾਂ ਵਿਕਿਰਣਾਂ ਤੋਂ ਹੋਣ ਵਾਲਾ ਨੁਕਸਾਨ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਇਹ ਸਾਡੇ ਸਰੀਰ ਵਿੱਚ ਕਿੰਨੀ ਡੂੰਘਾਈ ਵਿੱਚ ਜਾ ਸਕਦੀਆਂ ਹਨ, ਇਸ ਨਾਲ ਕਿੰਨੀ ਊਰਜਾ ਸਾਡੇ ਸਰੀਰ ਦੇ ਅਣੂਆਂ ਜਾਂ ਪ੍ਰਮਾਣੂਆਂ ਨੂੰ ਦੇ ਸਕਦੀਆਂ ਹਨ ਅਤੇ ਨਾਲ਼ ਹੀ ਇਹ ਕਿੰਨੇ ਸਮੇਂ ਲਈ ਸਰੀਰ 'ਤੇ ਇੱਕ ਜਗ੍ਹਾ ਪੈਂਦੀਆਂ ਰਹਿ ਸਕਦੀਆਂ ਹਨ। ਇਸ ਲਈ IEEE ਤੇ ICNIRP ਦੁਆਰਾ 3-300 ਗੀਗਾ ਹਰਟਜ ਦੀ ਆਵਿਰਤੀ ਵਿੱਚ ਅੱਗੇ ਇਹਨਾਂ ਦੁਆਰਾ ਸਾਡੇ ਸਰੀਰ ਵਿੱਚ ਪੈਦਾ ਕੀਤੀ ਜਾਂਦੀ ਊਰਜਾ 'ਤੇ ਵੀ ਪਾਬੰਦੀਆਂ ਲਗਾਈਆਂ ਗਈਆਂ ਹਨ।

ਜਦੋਂ ਬਿਜਲਚੁੰਬਕੀ ਤਰੰਗਾਂ ਕਿਸੇ ਵਸਤੂ 'ਤੇ ਪੈਂਦੀਆਂ ਹਨ ਤਾਂ ਇਹ ਆਪਣੀ ਊਰਜਾ ਅਨੁਸਾਰ ਗ਼ਰਮੀ ਪੈਦਾ ਕਰਦੀਆਂ ਹਨ। ਅੱਗੇ ਇਸ ਗ਼ਰਮੀ ਦੀ ਮਾਤਰਾ ਅਨੁਸਾਰ ਪ੍ਰਭਾਵ ਵੇਖਣ ਨੂੰ ਮਿਲਦੇ ਹਨ। ਉਦਾਹਰਣ ਵਜੋਂ ਸੂਰਜ ਦੀਆਂ ਕਿਰਨਾਂ। ICNIRP ਨੇ 100KHz ਤੋਂ 300GHz ਤੱਕ ਦੀ ਆਵਿਰਤੀ ਨੂੰ ਸਾਡੇ ਸਰੀਰ ਦਾ ਤਾਪਮਾਨ 30 ਮਿੰਟਾਂ ਦੇ ਅੰਤਰਾਲ ਵਿੱਚ 1 ਡਿਗਰੀ ਵਧਾਉਣ ਦੀ ਇਜਾਜ਼ਤ ਦਿੱਤੀ ਹੈ ਅਤੇ ਇਸ ਨਾਲ਼ ਸਰੀਰ ਦੇ 1 ਕਿੱਲੋਗ੍ਰਾਮ ਪੁੰਜ ਵਿੱਚ ਵੱਧ ਤੋਂ ਵੱਧ 4 ਵਾਟ ਦੀ ਊਰਜਾ ਪੈਦਾ ਕਰਨ ਦੀ ਆਗਿਆ ਹੈ। ਰੇਡੀਓ ਵਿਕਿਰਣਾਂ ਦੇ ਨਜ਼ਦੀਕ ਕੰਮ ਕਰਨ ਵਾਲੇ ਕਾਮਿਆਂ ਲਈ ਇਹ ਸੀਮਾ ਘਟਾ ਕੇ 0.4 ਵਾਟ ਕੀਤੀ ਗਈ ਹੈ ਜਦਕਿ ਆਮ ਲੋਕਾਈ ਲਈ ਇਹ ਸੀਮਾ ਇਸ ਤੋਂ ਵੀ ਘਟਾ ਕੇ 0.08 ਵਾਟ ਕੀਤੀ ਗਈ ਹੈ।

IEEE ਦੁਆਰਾ ਆਮ ਲੋਕਾਈ ਲਈ ਇਹ ਸੀਮਾ 10 ਵਾਟ ਪ੍ਰਤੀ ਵਰਗ ਮੀਟਰ ਤੈਅ ਕੀਤੀ ਗਈ ਹੈ। ਇਸਦਾ ਮਤਲਬ ਹੈ ਕਿ ਕਿਸੇ ਰੇਡੀਓ ਤਰੰਗ ਨੂੰ ਸਰੀਰ ਦੇ ਇੱਕ ਵਰਗ ਮੀਟਰ ਖੇਤਰ ਵਿੱਚ 10 ਵਾਟ ਤੋਂ ਜ਼ਿਆਦਾ ਊਰਜਾ ਨਹੀਂ ਪੈਦਾ ਕਰਨੀ ਚਾਹੀਦੀ।

**ਦੁਨੀਆ ਦੀਆਂ ਅੰਤਰਰਾਸਟਰੀ ਸੰਸਥਾਵਾਂ ਅਤੇ ਖੋਜਾਂ ਕੀ ਕਹਿੰਦੀਆਂ ਹਨ ?**

ਬਿਜਲ-ਚੁੰਬਕੀ ਤਰੰਗਾਂ ਦੇ ਸਾਡੀ ਸਿਹਤ 'ਤੇ ਮੁੱਖ ਤੌਰ 'ਤੇ ਦੋ ਪ੍ਰਭਾਵ ਹੋ ਸਕਦੇ ਹਨ:

1. ਬਾਹਰੀ ਚਮੜੀ ਦੇ ਟਿਸ਼ੂਆਂ ਦਾ ਮੱਚ ਜਾਣਾ
2. ਕੈਂਸਰ

**ਟਿਸ਼ੂਆਂ ਦਾ ਮੱਚਣਾ**

ICNIRP ਅਨੁਸਾਰ ਰੇਡੀਓ ਵਿਕਿਰਣਾਂ ਦਾ ਜ਼ਿਆਦਾ ਤੋਂ ਜ਼ਿਆਦਾ ਨੁਕਸਾਨ ਸਰੀਰ ਦੇ ਟਿਸ਼ੂਆਂ ਦਾ ਗ਼ਰਮ ਹੋ ਕੇ ਮੱਚ ਜਾਣਾ ਹੈ। ਰੇਡੀਓ ਤਰੰਗਾਂ ਸਰੀਰ ਵਿੱਚ ਦਾਖਲ ਹੋ ਸਕਦੀਆਂ ਹਨ ਤੇ ਸਰੀਰ ਦੇ ਟਿਸ਼ੂਆਂ ਦੇ ਅਣੂਆਂ ਤੇ ਪ੍ਰਮਾਣੂਆਂ ਵਿੱਚ ਕੰਪਨ ਪੈਦਾ ਕਰ ਸਕਦੀਆਂ ਹਨ। ਇਸ ਕੰਪਨ ਨਾਲ਼ ਗ਼ਰਮੀ ਪੈਦਾ ਹੁੰਦੀ ਹੈ ਜਿਹੜੀ ਸਰੀਰ ਵਿੱਚੋਂ ਘੱਟ ਊਰਜਾ ਵਾਲੀਆਂ ਤਰੰਗਾਂ ਦੇ ਰੂਪ ਵਿੱਚ ਨਿੱਕਲ ਜਾਂਦੀ ਹੈ। ਇਹ ਕੋਈ ਵੱਡੀ ਗੱਲ ਨਹੀਂ ਹੈ ਕਿਉਂਕਿ ਸਾਡੇ ਸਰੀਰ ਅੰਦਰ

ਬਹੁਤ ਸਾਰੀਆਂ ਕਿਰਿਆਵਾਂ ਤੋਂ ਗ਼ਰਮੀ ਪੈਦਾ ਹੁੰਦੀ ਹੈ ਅਤੇ ਸਾਡਾ ਸਰੀਰ ਇੱਕ ਪੱਧਰ ਤੱਕ ਤਾਪਮਾਨ ਨੂੰ ਕੰਟਰੋਲ ਕਰ ਸਕਦਾ ਹੈ। ਰੇਡੀਓ ਤਰੰਗਾਂ ਦੁਆਰਾ ਸਾਡੇ ਸਰੀਰ ਦੇ ਅਣੂਆਂ ਵਿੱਚ ਪੈਦਾ ਕੀਤੀ ਗ਼ਰਮੀ ਇਸ ਪੱਧਰ ਤੋਂ ਘੱਟ ਹੁੰਦੀ ਹੈ ਅਤੇ ਇਹ ਗ਼ਰਮੀ ਤੇ ਕੰਪਨ ਬਹੁਤ ਹੀ ਥੋੜ੍ਹੇ ਸਮੇਂ ਲਈ ਰਹਿੰਦੇ ਹਨ। ਪਰ ਇੱਕ ਸੀਮਾ ਤੋਂ ਬਾਅਦ ਇਹ ਗ਼ਰਮੀ ਟਿਸ਼ੂਆਂ ਨੂੰ ਨੁਕਸਾਨ ਪਹੁੰਚਾ ਸਕਦੀ ਹੈ।

ਹੁਣ ਤੱਕ ਹੋਏ ਅਧਿਐਨ ਵਿੱਚ ਇਹਨਾਂ ਦਾ ਲੰਬੇ ਸਮੇਂ ਤੱਕ ਰਹਿਣ ਵਾਲਾ ਪ੍ਰਭਾਵ ਦਰਜ ਨਹੀਂ ਕੀਤਾ ਗਿਆ। ਇਸ ਤੋਂ ਇਲਾਵਾ ਕਿਸੇ ਵੀ ਅਧਿਐਨ ਵਿੱਚ ਰੇਡੀਓ ਤਰੰਗਾਂ ਦਾ ਸਿਰ ਦਰਦ, ਦਿਲ, ਦਿਮਾਗ਼, ਧਿਆਨ ਕੇਂਦਰਿਤ ਕਰਨ ਦੀ ਸਮਰੱਥਾ ਅਤੇ ਨੀਂਦ 'ਤੇ ਕੋਈ ਪ੍ਰਭਾਵ ਨਹੀਂ ਵੇਖਿਆ ਗਿਆ। ਪਰ ਕੁੱਝ ਅਧਿਐਨਾਂ ਨੇ ਇਹ ਦਰਸਾਇਆ ਹੈ ਕਿ ਰੇਡੀਓ ਵਿਕਿਰਣਾਂ ਦਿਮਾਗ਼ ਵਿੱਚ ਕੁੱਝ ਖ਼ਾਸ ਟਿਊਮਰਾਂ ਦੇ ਬਣਨ ਦੀ ਸੰਭਾਵਨਾ ਨੂੰ ਵਧਾ ਸਕਦੀਆਂ ਹਨ। ਇਹਨਾਂ ਖ਼ਦਸ਼ਿਆਂ ਦੀ ਪੁਸ਼ਟੀ ਕਰਨ ਲਈ ਕੰਨ ਨਾਲ਼ ਜ਼ਿਆਦਾ ਫ਼ੋਨ ਲਗਾ ਕੇ ਰੱਖਣ ਵਾਲੇ ਲੋਕਾਂ 'ਤੇ ਅਧਿਐਨ ਕੀਤੇ ਗਏ ਪਰ ਇਹਨਾਂ ਵਿੱਚੋਂ ਕਿਸੇ ਵੀ ਅਧਿਐਨ ਵਿੱਚ ਅਜਿਹਾ ਪ੍ਰਭਾਵ ਨਹੀਂ ਦਰਜ ਕੀਤਾ ਗਿਆ। ਇਸ ਤੋਂ ਇਲਾਵਾ ਜਾਨਵਰਾਂ 'ਤੇ ਕੀਤੇ ਗਏ ਅਧਿਐਨਾਂ ਨੇ ਵੀ ਇਸ ਦਾ ਕੋਈ ਸਬੂਤ ਨਹੀਂ ਦਿੱਤਾ।

**ਕੈਂਸਰ**

ਕੈਂਸਰ ਇੱਕਦਮ ਹੋਣ ਵਾਲੀ ਬਿਮਾਰੀ ਨਹੀਂ ਹੈ ਬਲਕਿ ਇਹ ਸਰੀਰ ਵਿੱਚ ਹੌਲ਼ੀ-ਹੌਲ਼ੀ ਪਣਪਦਾ ਹੈ। ਇਸ ਲਈ ਜ਼ਿਆਦਾਤਰ ਕੈਂਸਰਾਂ ਬਾਰੇ ਓਨਾ ਚਿਰ ਪਤਾ ਨਹੀਂ ਲੱਗਿਆ, ਜਿੰਨਾ ਚਿਰ ਇਹ ਟਿਊਮਰ ਬਣਕੇ ਜਨਤਕ ਨਹੀਂ ਹੋ ਗਏ। ਹੋ ਸਕਦਾ ਹੈ ਕਿ ਰੇਡੀਓ ਆਵਿਰਤੀ ਦਾ ਲੰਬੇ ਸਮੇਂ ਤੱਕ ਦਾ ਪ੍ਰਭਾਵ ਕੈਂਸਰ ਦਾ ਕਾਰਨ ਬਣ ਜਾਵੇ।

ਹੁਣ ਅਸੀਂ ਜ਼ਿਆਦਾ ਆਵਿਰਤੀ ਵਾਲੀਆਂ ਰੇਡੀਓ ਤਰੰਗਾਂ ਵਿੱਚ ਲਗਪਗ 20 ਸਾਲਾਂ ਤੋਂ ਰਹਿ ਰਹੇ ਹਾਂ। ਦੁਨੀਆ ਦੀ ਕੈਂਸਰ 'ਤੇ ਬਣੀ ਸਭ ਤੋਂ ਵੱਡੀ ਸੰਸਥਾ IARC (International Agency for Research on Cancer) ਨੇ ਇਹ ਜਾਣਨ ਲਈ ਅੱਜ ਤੱਕ ਦਾ ਸਭ ਤੋਂ ਵੱਡਾ ਅਧਿਐਨ ਕੀਤਾ ਕਿ ਕੀ ਮੋਬਾਇਲ ਫ਼ੋਨਾਂ ਦੀ ਵਰਤੋਂ ਅਤੇ ਦਿਮਾਗ਼ ਤੇ ਧੌਣ ਦੇ ਕੈਂਸਰ ਵਿਚਕਾਰ ਕੋਈ ਸੰਬੰਧ ਹੈ। ਇਸ ਅਧਿਐਨ ਵਿੱਚ 13 ਦੇਸ਼ਾਂ ਦੇ ਪਿਛਲੇ 10 ਸਾਲਾਂ ਤੋਂ ਜ਼ਿਆਦਾ ਫ਼ੋਨ ਵਰਤ ਰਹੇ ਲੋਕਾਂ ਨੂੰ ਸ਼ਾਮਿਲ ਕੀਤਾ ਗਿਆ। ਇਸ ਅਧਿਐਨ ਦੇ ਐਨੇ ਵੱਡੇ ਪੱਧਰ ਦੇ ਹੋਣ ਦੇ ਬਾਵਜੂਦ ਵੀ ਇਸ ਵਿੱਚ ਕੈਂਸਰ ਦਾ ਕੋਈ ਠੋਸ ਸਬੂਤ ਨਹੀਂ ਪਾਇਆ ਗਿਆ ਪਰ ਸ਼ਾਮਿਲ ਲੋਕਾਂ ਵਿੱਚੋਂ ਕੁੱਝ ਵਿੱਚ ਦਿਮਾਗ਼ ਦੇ ਕੈਂਸਰ ਦਾ ਵਧਿਆ ਖ਼ਤਰਾ ਜ਼ਰੂਰ ਵੇਖਿਆ ਗਿਆ। ਪਰ ਇਸਦੇ ਨਾਲ਼ ਹੀ ਇੱਕ ਵਿਰੋਧਾਭਾਸ ਵੇਖਣ ਨੂੰ ਮਿਲਿਆ ਕਿ ਜਿਹੜੇ ਲੋਕ ਫ਼ੋਨ ਦੀ ਵਰਤੋਂ ਜ਼ਿਆਦਾ ਕਰਦੇ ਸਨ, ਉਹਨਾਂ ਵਿੱਚ ਕੈਂਸਰ ਦਾ ਖ਼ਤਰਾ ਜ਼ਿਆਦਾ ਨਹੀਂ ਵੇਖਿਆ ਗਿਆ। ਇਸ ਲਈ ਖੋਜ-ਕਰਤਾਵਾਂ ਦਾ ਕਹਿਣਾ ਹੈ ਕਿ ਇਹਨਾਂ ਨਤੀਜਿਆਂ ਦੀ ਸ਼ੁੱਧਤਾ ਦੀ ਇੱਕ ਸੀਮਾ ਹੈ, ਜਿਸ ਨੂੰ ਅਣਗੌਲਿਆਂ ਨਹੀਂ ਕੀਤਾ ਜਾਣਾ ਚਾਹੀਦਾ।

ਇਸ ਅਧਿਐਨ ਨੂੰ ਧਿਆਨ ਵਿੱਚ ਰੱਖਦੇ ਹੋਏ IARC ਨੇ ਰੇਡੀਓ ਆਵਿਰਤੀ ਨੂੰ ਸੰਭਾਵਿਤ ਕੈਂਸਰੀ ਕਾਰਕਾਂ (Possible carcinogenic) ਦੀ ਸ਼੍ਰੇਣੀ ਵਿੱਚ ਸ਼ਾਮਿਲ ਕਰ ਦਿੱਤਾ ਹੈ। ਜਿਸਦਾ ਅਰਥ ਹੈ ਕਿ ਜ਼ਿਆਦਾ ਆਵਿਰਤੀ ਵਾਲੀਆਂ ਰੇਡੀਓ ਤਰੰਗਾਂ ਕੈਂਸਰ ਪੈਦਾ ਕਰ ਸਕਦੀਆਂ ਹਨ। ਇਹਨਾਂ ਦੁਆਰਾ ਕੈਂਸਰ ਪੈਦਾ ਕੀਤੇ ਜਾਣ ਦੀ ਸੰਭਾਵਨਾ ਹੈ। ਪਰ ਇਹ ਪੱਕਾ ਨਹੀਂ ਹੈ ਕਿ ਇਹ ਕੈਂਸਰ ਪੈਦਾ ਕਰਨਗੀਆਂ ਹੀ ਕਰਨਗੀਆਂ। ਇਸ ਅਧਿਐਨ ਦੀ ਸੀਮਾ ਹੈ ਕਿ ਇਸ ਵਿੱਚ 15 ਸਾਲਾਂ ਦਾ ਡਾਟਾ ਹੀ ਵਰਤਿਆ ਗਿਆ ਹੈ ਕਿਉਂਕਿ ਲਗਪਗ ਐਨੇ ਸਾਲਾਂ ਤੋਂ ਹੀ ਜ਼ਿਆਦਾ ਆਵਿਰਤੀ ਵਾਲੇ ਮੋਬਾਇਲ ਫ਼ੋਨਾਂ ਦੀ ਵਰਤੋਂ ਹੋ ਰਹੀ ਹੈ। ਇਸ ਲਈ ਇਸ ਅਧਿਐਨ ਦੇ ਦੁਬਾਰਾ ਭਵਿੱਖ ਵਿੱਚ ਹੋਰ ਜ਼ਿਆਦਾ ਸ਼ੁੱਧਤਾ ਨਾਲ਼ ਕੀਤੇ ਜਾਣ ਦੀ ਉਮੀਦ ਹੈ। ਪਰ ਓਨੇ ਸਮੇਂ ਲਈ ਰੇਡੀਓ ਤਰੰਗਾਂ ਨੂੰ ਸੰਭਾਵਿਤ ਕੈਂਸਰੀ ਕਾਰਕਾਂ ਵਿੱਚ ਰੱਖਿਆ ਗਿਆ ਹੈ।

**5G ਦੀ ਰੇਡੀਓ ਆਵਿਰਤੀ ਸੀਮਾ ਬਾਰੇ ਕੁਝ ਜ਼ਰੂਰੀ ਗੱਲਾਂ**

5G ਬਾਰੇ ਇੱਕ ਗੱਲ ਧਿਆਨ ਦੇਣ ਯੋਗ ਹੈ ਭਾਵੇਂਕਿ ਇਸਦੀ ਆਵਿਰਤੀ 3 – 300GHz ਹੈ ਪਰ ਫ਼ਿਰ ਵੀ ਇਹ ਕਦੇ ਵੀ ਆਪਣੀ ਪੂਰੀ ਸੀਮਾ 'ਤੇ ਨਹੀਂ ਚੱਲੇਗਾ। ਕੰਪਨੀਆਂ ਕਦੇ ਵੀ ਆਪਣੇ ਕੀਤੇ ਵਾਅਦੇ 'ਤੇ ਪੂਰਾ ਨਹੀਂ ਉੱਤਰਦੀਆਂ। 4G ਦੀ ਸਪੀਡ 100Mbps ਤੋਂ 1Gbps ਦੇਣ ਦਾ ਵਾਅਦਾ ਕੀਤਾ ਗਿਆ ਸੀ ਪਰ ਸਾਡੇ ਵਿੱਚੋਂ ਕਿੰਨਿਆਂ ਕੁ ਨੇ 1Gbps ਦਾ ਸੁੱਖ ਮਾਣਿਆ? ਇਸ ਲਈ 4G, 8GHz ਦੀ ਆਵਿਰਤੀ 'ਤੇ ਨਾ-ਮਾਤਰ ਹੀ ਸੰਚਾਰਿਤ ਕੀਤਾ ਗਿਆ। ਇਸੇ ਤਰ੍ਹਾਂ 5G ਦੀ ਆਵਿਰਤੀ ਵੀ ਮੁਸ਼ਕਿਲ ਨਾਲ਼ ਵੱਧ ਤੋਂ ਵੱਧ ਔਸਤਨ 100-200GHz ਤੱਕ ਹੀ ਜਾਵੇਗੀ।

ਕਿਸੇ ਰੇਡੀਓ ਵਿਕਿਰਣ ਤੋਂ ਖ਼ਤਰਾ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਅਸੀਂ ਕਿੰਨਾ ਸਮਾਂ ਉਸ ਦੇ ਪ੍ਰਭਾਵ ਵਿੱਚ ਰਹਿੰਦੇ ਹਾਂ। ਇਸ ਲਈ ਜੇਕਰ ਘੱਟ ਆਵਿਰਤੀ ਦੀਆਂ ਤਰੰਗਾਂ ਸਰੀਰ 'ਤੇ ਜ਼ਿਆਦਾ ਸਮਾਂ ਪੈਣ ਤਾਂ ਇਹ ਹਾਨੀਕਾਰਕ ਹੋ ਸਕਦੀਆਂ ਹਨ। ਇਸੇ ਤਰ੍ਹਾਂ ਥੋੜ੍ਹੇ ਸਮੇਂ ਲਈ ਗ੍ਰਹਿਣ ਕੀਤੀਆਂ

ਜ਼ਿਆਦਾ ਆਵਿਰਤੀ ਦੀਆਂ ਤਰੰਗਾਂ ਘੱਟ ਨੁਕਸਾਨਦਾਇਕ ਹੁੰਦੀਆਂ ਹਨ। ਰੇਡੀਓ ਤਰੰਗਾਂ ਲਈ ਇਸ ਸਮੇਂ ਦੀ ਸੀਮਾ ਆਮ ਤੌਰ 'ਤੇ 6 ਮਿੰਟ ਹੈ।

ਭਾਵੇ ਕਿ IEEE ਤੇ ICNIRP ਰੇਡੀਓ ਆਵਿਰਤੀਆਂ 'ਤੇ ਪਾਬੰਦੀਆਂ ਲਗਾਉਣ ਵਾਲੀਆਂ ਮੁੱਖ ਸੰਸਥਾਵਾਂ ਹਨ ਪਰ ਦੁਨੀਆ ਦੇ ਬਹੁਤੇ ਦੇਸ਼ਾਂ ਨੇ ਇਸ ਤਰ੍ਹਾਂ ਆਪਣੀਆਂ ਸੀਮਾਵਾਂ ਤੈਅ ਕੀਤੀਆਂ ਹੋਈਆਂ ਹਨ ਜਿਹੜੀਆਂ ਕਿ IEEE ਤੇ ICNIRP ਦੀਆਂ ਸੀਮਾਵਾਂ ਤੋਂ ਵੀ ਘੱਟ ਹਨ। ਸਵਿਟਜ਼ਰਲੈਂਡ ਵਿੱਚ ਇਹ ਸੀਮਾਵਾਂ 100 ਗੁਣਾ ਘੱਟ ਹਨ ਅਤੇ ਭਾਰਤ ਵਿੱਚ ਇਹ ਸੀਮਾਵਾਂ 10 ਗੁਣਾ ਘੱਟ ਤੈਅ ਕੀਤੀਆਂ ਗਈਆਂ ਹਨ। ਇਸ ਲਈ ਜ਼ਿਆਦਾ ਆਵਿਰਤੀ ਦੀਆਂ 5 ਵਿਕਰਿਣਾਂ ਤੋਂ ਸੰਭਾਵਿਤ ਖ਼ਤਰੇ ਵੀ ਸਾਡੇ ਲਈ ਪਾਸੇ ਹੋ ਜਾਂਦੇ ਹਨ। ਇਸੇ ਸਮੇਂ ਡਾਟਾ ਸੇਵਾਵਾਂ ਪ੍ਰਦਾਨ ਕਰਨ ਵਾਲੀਆਂ ਕੰਪਨੀਆਂ ਲਈ ਇਹ ਸੀਮਾਵਾਂ ਇੱਕ ਵੱਡੀ ਚੁਣੌਤੀ ਹਨ ਕਿਉਂਕਿ ਕਿਸੇ ਵੀ ਕੰਪਨੀ ਨੂੰ ਇਹਨਾਂ ਪਾਬੰਦੀਆਂ ਦੀ ਉਲੰਘਣਾ ਕਰਨ ਦੀ ਆਗਿਆ ਨਹੀਂ ਦਿੱਤੀ ਜਾਵੇਗੀ।

5G ਲਈ ਬੇਸ ਐਨਟੀਨੇ ਜ਼ਿਆਦਾ ਲਗਾਏ ਜਾਣਗੇ ਜਿਸ ਕਾਰਨ ਵੀ ਲੋਕਾਂ ਵਿੱਚ ਡਰ ਬਣਿਆ ਹੋਇਆ ਹੈ। ਪਰ ਜੇਕਰ ਇਸ ਗੱਲ ਦੀ ਪੜਤਾਲ ਕਰੀਏ ਤਾਂ ਐਨਟੀਨਿਆਂ ਦੀ ਗਿਣਤੀ ਸਿਹਤ ਨੂੰ ਧਿਆਨ ਵਿੱਚ ਰੱਖ ਕੇ ਹੀ ਵਧਾਈ ਗਈ ਹੈ। ਉਦਾਹਰਣ ਵਜੋਂ ਕਲਪਨਾ ਕਰੋ ਕਿ ਪੂਰੇ ਪੰਜਾਬ ਵਿੱਚ 5G ਦਾ ਇੱਕ ਐਨਟੀਨਾ ਲਗਾਇਆ ਜਾਂਦਾ ਹੈ ਤਾਂ ਪੂਰੇ ਪੰਜਾਬ ਦੇ ਕੋਨੇ-ਕੋਨੇ ਤੱਕ ਡਾਟਾ ਪਹੁੰਚਾਉਣ ਲਈ ਆਵਿਰਤੀ ਅਤੇ ਇਸਦੀ ਮਜ਼ਬੂਤੀ ਨੂੰ ਜ਼ਿਆਦਾ ਰੱਖਣਾ ਪਵੇਗਾ ਅਤੇ ਇਸ ਲਈ ਘੱਟੋ-ਘੱਟ ਐਕਸ ਵਿਕਿਰਣਾਂ ਤਾਂ ਵਰਤਣੀਆਂ ਹੀ ਪੈਣਗੀਆਂ। ਅਜਿਹਾ ਕਰਨ ਨਾਲ਼ ਐਨਟੀਨੇ ਦੇ ਨੇੜੇ ਰਹਿਣ ਵਾਲੇ ਜ਼ਿਲ੍ਹੇ ਕੈਂਸਰ ਤੇ ਹੋਰਨਾਂ ਬਿਮਾਰੀਆਂ ਦਾ ਸ਼ਿਕਾਰ 100% ਹੋਣਗੇ। ਇਸ ਲਈ ਐਨਟੀਨਿਆਂ ਦੀ ਗਿਣਤੀ 4G ਤੋਂ ਵੀ ਵਧਾਈ ਗਈ ਹੈ ਤਾਂ ਕਿ ਇੱਕ ਐਨਟੀਨਾ ਥੋੜ੍ਹੇ ਖੇਤਰ ਵਿੱਚ ਘੱਟ ਮਜ਼ਬੂਤੀ ਦੀਆਂ ਰੇਡੀਓ ਵਿਕਿਰਣਾਂ ਛੱਡੇ ਅਤੇ ਇਹ ਵਿਕਿਰਣਾਂ ਉਸ ਖੇਤਰ ਦੇ ਲੋਕਾਂ ਲਈ 5G ਦੀ ਸੁਵਿਧਾ ਪ੍ਰਦਾਨ ਕਰਨ ਵਾਸਤੇ ਕਾਫ਼ੀ ਹੋਣ।

ਇੱਕ ਹੋਰ ਅਫ਼ਵਾਹ ਜਿਸ ਬਾਰੇ ਅਜੇ ਤੱਕ ਗੱਲ ਨਹੀਂ ਹੋਈ ਉਹ ਇਹ ਹੈ ਕਿ 5G ਕੋਰੋਨਾ ਵਾਇਰਸ ਦਾ ਕਾਰਨ ਬਣ ਰਿਹਾ ਹੈ। ਇਹ ਅਫ਼ਵਾਹ ਇੱਕੋ ਤੀਰ ਨਾਲ਼ ਖ਼ਾਰਜ ਹੋ ਜਾਂਦੀ ਹੈ ਕਿ ਕੋਰੋਨਾ ਵਾਇਰਸ ਇੱਕ RNA ਵਾਇਰਸ ਹੈ ਅਤੇ ਹੁਣ ਤੱਕ ਅਜਿਹੀ ਕੋਈ ਵੀ ਖੋਜ ਨਹੀਂ ਹੋਈ ਹੈ ਜਿਹੜੀ ਇਸ ਗੱਲ ਦੀ ਹਾਮੀ ਭਰ ਸਕੇ ਕਿ ਰੇਡੀਓ ਤਰੰਗਾਂ ਸਾਡੇ ਸਰੀਰ ਵਿੱਚ ਵਾਇਰਸ ਪੈਦਾ ਕਰ ਸਕਦੀਆਂ ਹਨ। ਵਾਇਰਸ ਇੱਕ ਬਹੁਤ ਹੀ ਅਲੱਗ ਵਿਸ਼ਾ ਹੈ। ਇਸਦਾ DNA ਹੈ, RNA ਹੈ, ਇਸਦੇ ਪ੍ਰੋਟੀਨ ਹਨ ਅਤੇ ਇਹਨਾਂ ਨੂੰ ਕਿਸੇ ਵੀ ਤਰੀਕੇ ਨਾਲ਼ ਰੇਡੀਓ ਤਰੰਗਾਂ ਨਾਲ਼ ਨਹੀਂ ਜੋੜਿਆ ਜਾ ਸਕਦਾ ਹੈ। ਬਿਜਲਚੁੰਬਕੀ ਤਰੰਗਾਂ ਸੈੱਲਾਂ ਨੂੰ ਨੁਕਸਾਨ ਪਹੁੰਚਾ ਕੇ ਕੈਂਸਰ ਤਾਂ ਬਣਾ ਸਕਦੀਆਂ ਹਨ ਪਰ ਵਾਇਰਸ ਇੱਕ ਬਹੁਤ ਹੀ ਵੱਖਰਾ ਵਿਸ਼ਾ ਹੈ।

**ਸਾਰ**

ਸੋ ਫਿਲਹਾਲ ਤੱਕ ਦੀਆਂ ਖੋਜਾਂ ਤੋਂ ਇਹੀ ਸਿੱਟਾ ਨਿੱਕਲਦਾ ਹੈ ਕਿ 5G ਦੇ ਸਾਡੇ ਲਈ ਕੋਈ ਵੀ ਜਾਣੇ-ਪਹਿਚਾਣੇ ਖ਼ਤਰੇ ਨਹੀਂ ਹਨ। ਇਹ ਇੱਕ ਨਾਨ-ਆਇਓ-ਨਾਈਜ਼ਿੰਗ ਵਿਕਿਰਣ ਹੈ, ਇਸ ਲਈ ਇਸ ਦੁਆਰਾ ਕੈਂਸਰ ਪੈਦਾ ਕੀਤੇ ਜਾਣ ਦੀ ਸਿਰਫ਼ ਸੰਭਾਵਨਾ ਹੈ ਜਿਹੜੀ ਕਿ ਕੁਝ ਖੋਜਾਂ ਨੇ ਪ੍ਰਗਟ ਕੀਤੀ ਹੈ। ਇਸੇ ਲਈ WHO ਨੇ ਇਸ ਆਵਿਰਤੀ ਨੂੰ ਹੋਰ ਜ਼ਿਆਦਾ ਠੋਸ ਸਬੂਤ ਨਾ ਮਿਲਣ ਤੱਕ ਕੈਂਸਰ ਪੈਦਾ ਕਰ ਸਕਣ ਵਾਲੇ ਕਾਰਕਾਂ ਦੀ ਸ਼੍ਰੇਣੀ ਵਿੱਚ ਰੱਖਿਆ ਹੈ ਪਰ ਸ਼ਾਇਦ ਤੁਸੀਂ ਹੈਰਾਨ ਹੋਵੋਂਗੇ ਕਿ ਕੌਫ਼ੀ ਅਤੇ ਆਚਾਰ ਵੀ ਇਸੇ ਸ਼੍ਰੇਣੀ ਵਿੱਚ ਆਉਂਦੇ ਹਨ। ਇਸ ਲਈ ਡਰਨ ਵਾਲੀ ਕੋਈ ਗੱਲ ਨਹੀਂ ਹੈ। ਹਾਂ! 5G , IEEE, ICNIRP ਅਤੇ WHO ਦੁਆਰਾ ਤੈਅ ਕੀਤੀਆਂ ਸੀਮਾਵਾਂ ਤੋਂ ਪਾਰ ਜਾ ਕੇ ਟਿਸ਼ੂਆਂ ਨੂੰ ਨੁਕਸਾਨ ਕਰ ਸਕਦਾ ਹੈ ਪਰ ਇਸਦੀ ਆਗਿਆ ਨਹੀਂ ਦਿੱਤੀ ਜਾਵੇਗੀ।

ਦਰਅਸਲ ਗੱਲ ਇਹ ਹੈ ਕਿ ਜਿਹੜੇ ਅਜਿਹੀਆਂ ਅਫ਼ਵਾਹਾਂ ਫੈਲਾਉਂਦੇ ਹਨ ਨਾ ਤਾਂ ਉਹ ਡੂੰਘਾਈ ਵਿੱਚ ਕੁਝ ਜਾਣਦੇ ਹਨ ਤੇ ਨਾ ਹੀ ਇਹਨਾਂ ਦਾ ਸ਼ਿਕਾਰ ਹੋਣ ਵਾਲੇ ਜਾਣਨ ਦੀ ਕੋਸ਼ਿਸ਼ ਕਰਦੇ ਹਨ। ਡਰ ਵਾਇਰਸ ਨਾਲ਼ੋਂ ਵੀ ਤੇਜ਼ੀ ਨਾਲ਼ ਫੈਲਦਾ ਹੈ।

ਉਮੀਦ ਹੈ ਕਿ ਉਪਰੋਕਤ ਵਿਚਾਰ-ਚਰਚਾ ਤੋਂ ਤੁਹਾਡੇ ਖ਼ਦਸ਼ੇ ਦੂਰ ਹੋ ਗਏ ਹੋਣਗੇ ਪਰ ਅਜੇ ਵੀ 5 ਵਿਕਿਰਣ ਦੇ ਸਿਹਤ ਸੰਬੰਧੀ ਪ੍ਰਭਾਵਾਂ ਬਾਰੇ ਖੋਜ ਤੇ ਅਧਿਐਨ ਜਾਰੀ ਹਨ, ਇਸ ਲਈ ਡਰਨ ਦੀ ਨਹੀਂ ਬਲਕਿ ਹੋਰ ਜ਼ਿਆਦਾ ਜਾਣਨ ਦੀ ਲੋੜ ਹੈ।

**ਹਵਾਲੇ** : ਵੈੱਬਸਾਈਟ ਲਿੰਕ : ਇੰਟਰਨੈਸ਼ਨਲ ਟੈਲੀਕਮਿਊਨੀਕੇਸ਼ਨ ਯੂਨੀਅਨ, ਰੇਡੀਓ ਆਵਿਰਤੀ ਦਿਸ਼ਾ ਨਿਰਦੇਸ਼ 2020 (ICNIRP), ਇਨਸਾਨਾਂ 'ਤੇ ਰੈਡੀਏਸ਼ਨ ਬਾਰੇ IEEE ਕਮੇਟੀ, ਹੈਲਥ ਫਿਜ਼ਿਕਸ ਜਰਨਲ, ਬਿਜਲ ਚੁੰਬਕੀ ਖੇਤਰ ਅਤੇ ਲੋਕ ਸਿਹਤ (WHO), ਅਮੈਰੀਕਨ ਕੈਂਸਰ ਸੁਸਾਇਟੀ, ਓਰੇਗਨ ਸਟੇਟ ਯੂਨੀਵਰਸਿਟੀ, ਇੰਸਟੀਚਿਊਟ ਆਫ ਇਲੈਕਟ੍ਰੋਨਿਕਸ ਐਂਡ ਇਲੈਕਟ੍ਰੀਕਲ ਇੰਜੀਨੀਅਰਿੰਗ

94649 03587

# ਬੋਲ ਸਦੀਵੀਂ



*ਅਲਵਿਦਾ ਸਾਥੀ*

***ਮਸ਼ਾਲਾਂ ਬਾਲ ਕੇ ਚੱਲਣਾ,***
***ਜਦੋਂ ਤੱਕ ਰਾਤ ਬਾਕੀ ਹੈ।***

*...ਮਹਿੰਦਰ ਸਾਥੀ*



## ਦਿੱਲੀਏ...

ਅੰਬਾਨੀਆਂ, ਅਦਾਨੀਆਂ ਦੀ ਦਲਾਲ ਦਿੱਲੀਏ !
ਕੁਝ ਤਾਂ ਨਿਆ ਕਰ ਨੀ! ਸਾਡੇ ਨਾਲ ਦਿੱਲੀਏ !
ਤੇਰੇ ਲਈ ਕੀ ਕੀ ਕਰਦੇ ਰਹੇ ਹਾਂ ਨੀ !
ਸਦੀਆਂ ਤੋਂ ਤੇਰੇ ਲਈ ਮਰਦੇ ਰਹੇ ਹਾਂ ਨੀ !
ਤੇਰੇ ਲਈ ਜੁਲਮਾਂ ਨੂੰ ਜਰਦੇ ਰਹੇ ਹਾਂ ਨੀ !
ਤਵਾਰੀਖ ਸਾਡੀ ਲਹੂ ਨਾਲ ਲਾਲ ਦਿੱਲੀਏ !
ਕੁੱਝ ਤਾਂ ਨਿਆ.............................
ਅਸੀਂ ਹੀ ਸੀ ਰੋਕਿਆ ਨੀ ਪੱਛਮੀ ਤੂਫ਼ਾਨ ਨੂੰ!
ਤੂੰ ਨਾ ਕਿਹੜਾ ਜਾਣਦੀ ਸਿਕੰਦਰੇ ਮਹਾਨ ਨੂੰ!
ਅਸੀਂ ਸੀ ਥਕਾ ਉਹਨੂੰ ਮੋੜਿਆ ਯੂਨਾਨ ਨੂੰ !
ਤੇਰੀ ਸਦਾ ਬਣ ਕੇ ਰਹੇ ਹਾਂ ਢਾਲ ਦਿੱਲੀਏ !
ਕੁੱਝ ਤਾਂ ਨਿਆ.............................
ਪਹਿਲਾਂ ਤੂੰ ਪੰਜਾਬ ਸਾਡਾ ਕੀਤਾ ਟੋਟਾ ਟੋਟਾ ਨੀ!
ਕਿੰਨਾ ਸੀ ਵਿਸਾਲ, ਕਿੰਨਾ ਕਰਤਾ ਤੂੰ ਛੋਟਾ ਨੀ!
ਚੰਡੀਗੜ੍ਹ ਖੋਹਿਆ, ਤੇਰਾ ਮਨ ਕਿੰਨਾ ਖੋਟਾ ਨੀ!
ਨਿਕਲੀ ਸ਼ੈਤਾਨਾਂ ਦੀ ਵੀ ਤੂੰ ਸ਼ੈਤਾਨ ਦਿੱਲੀਏ !
ਕੁੱਝ ਤਾਂ ਨਿਆ................................
ਹੁਣ ਅੱਖ ਤੇਰੀ ਸਾਡੇ ਖੇਤ ਤੇ ਜਮੀਨ 'ਤੇ !
ਕਿੱਡੀ ਸੱਟ ਮਾਰੀ ਸਾਡੇ ਸਾਦਾ ਤੂੰ ਯਕੀਨ 'ਤੇ!
ਠੱਗੇ ਗਏ ਸਦਾ ਤੇਰੇ ਵਾਅਦੇ ਨੀ ਹੁਸੀਨ 'ਤੇ !
ਮਾਰਨੀ ਕੀ ਠੱਗੀ ਹੋਰ ਸਾਡੇ ਨਾਲ ਦਿੱਲੀਏ!
ਕੁੱਝ ਤਾਂ ਨਿਆ...............................
ਉਂਝ ਸਾਨੂੰ ਆਖਦੀ ਏਂ ਤੂੰ ਤਾਂ ਅੰਨ-ਦਾਤੇ ਨੀ !
ਸੜਕਾਂ 'ਤੇ ਆਏ ਸਾਨੂੰ ਹੋ ਗਏ ਕਿੰਨੇ ਸਾਤੇ ਨੀ!
ਵੇਖ ਸਾਡਾ ਹਾਲ ਆ ਕੇ ਰਾਤ-ਬ-ਰਾਤੇ ਨੀ !
ਫੇਰ ਪਤਾ ਲੱਗੂ ਕੀ ਹੈ ਨੀ ! ਸਿਆਲ ਦਿੱਲੀਏ!
ਕੁੱਝ ਤਾਂ ਨਿਆ.............................
ਤਿੰਨੇ ਤਾਂ ਕਾਨੂੰਨ ਕਰ ਛੇਤੀ ਰੱਦ ਦਿੱਲੀਏ !
ਐਵੇਂ ਅਨਿਆ ਦੀ ਨਾ ਤੂੰ ਕਰ ਹੱਦ ਦਿੱਲੀਏ !
ਅਤਿ ਹੁੰਦੀ ਮਾੜੀ ਸਦਾ ਹੱਦੋਂ ਵੱਧ ਦਿੱਲੀਏ!
ਬਗਾਵਤਾਂ ਨੂੰ ਆਪਣੇ ਨਾ ਹੱਥੀਂ ਪਾਲ ਦਿੱਲੀਏ!
ਕੁੱਝ ਤਾਂ ਨਿਆ.............................
ਹੁੰਦੇ ਮਾਇਆ ਧਾਰੀ ਕਦੇ ਕਿਸੇ ਦੇ ਨਾ ਮਿੱਤ ਨੀ
ਤੂੰ ਜਿਨ੍ਹਾਂ ਨਾਲ ਲਾਈ ਫਿਰਦੀ ਏਂ ਚਿੱਤ ਨੀ !
ਇੱਕੋ ਜਿਹੇ ਦਿਨ ਵੀ ਤਾਂ ਨਹੀਂ ਰਹਿੰਦੇ ਨਿੱਤ ਨੀ !
ਸਮੇਂ ਕੋਲੋਂ ਡਰ ! ਖੁਦ ਨੂੰ ਸੰਭਾਲ ਦਿੱਲੀਏ !
ਕੁੱਝ ਤਾਂ ਨਿਆ ...............................
ਆਪਣੀ ਜਮਾਤ ਤੇ ਔਕਾਤ ਨੂੰ ਨਈਂ ਭੁੱਲੀਦਾ !
ਦਿਨ ਪਿੱਛੋਂ ਆਉਂਦੀ ਜਿਹੜੀ ਰਾਤ ਨੂੰ ਨਈਂ ਭੁੱਲੀਦਾ !
ਲੋਕਾਂ ਦਿੱਤੀ ਜਿੱਤ,ਇਸ ਬਾਤ ਨੂੰ ਨਈਂ ਭੁੱਲੀਦਾ
ਲੋਕਤਾ ਦਾ ਰੱਖੀਏ ਸਦਾ ਖਿਆਲ ਦਿੱਲੀਏ !
ਕੁੱਝ ਤਾਂ ਨਿਆ.............................

***

## ਪਤਝੜ ਸਦਾ ਨਾ ਰਹਿਣੀ

ਪਤਝੜ ਸਦਾ ਨਾ ਰਹਿਣੀ, ਆਉਣੀ ਬਹਾਰ ਆਖਰ
ਜੀਵਨ ਤੋਂ ਮੌਤ ਖਾਂਦੀ, ਆਈ ਹੈ ਹਾਰ ਆਖਰ

ਮੰਨਿਆ ਹੈ ਰਾਤ ਲੰਬੀ, ਗਹਿਰਾ ਬੜਾ ਹੈ ਨ੍ਹੇਰਾ
ਇਉਂ ਜਾਪਦੈ ਕਿ ਹੋਣਾ ਹੀ ਨਈਂ ਜਿਵੇਂ ਸਵੇਰਾ
ਅੱਜ ਵਕਤ ਵੇਖਦਾ ਹੈ, ਕਿੰਨਾ ਕੁ ਸਾਡਾ ਜੇਰਾ?
ਨਾ ਹੌਂਸਲੇ ਦਾ ਛੱਡੀਂ ਇਹ ਝੂਲਦਾ ਫੁਰੇਰਾ
ਪਾਇਆ ਮੁਸੀਬਤਾਂ ਤੋਂ ਏਸੇ ਨੇ ਪਾਰ ਆਖਰ
ਇਹ ਵਾਵਰੋਲੇ ਵਹਿਸ਼ੀ ਨਫਰਤ ਦੀਆਂ ਹਵਾਵਾਂ
ਖੂਨੀ ਜਨੂੰਨੀ ਮੌਸਮ ਤੇ ਆਤਸ਼ੀ ਘਟਾਵਾਂ
ਰੁੱਖ ਆਲ੍ਹਣੇ ਤੇ ਪੰਛੀ, ਜੋ ਫੂਕ ਰਹੀਆਂ ਛਾਂਵਾਂ
ਬਰਬਾਦੀਆਂ ਇਹ ਬਦੀਆਂ, 'ਬੰਦੇ-ਨੁਮਾ' ਬਲਾਵਾਂ
ਕਿੰਨਾ ਵੀ ਜੋਰ ਲਾਵਣ, ਜਿੱਤੇਗਾ ਪਿਆਰ ਆਖਰ
ਇਹ ਸਹਿਮ ਦਾ ਸਮੁੰਦਰ ਲਹਿਣਾ ਹੀ ਲਹਿਣਾ ਇੱਕ ਦਿਨ
ਚਿੜੀਆਂ ਨੇ ਬਾਜਾਂ ਦੇ ਗਲ, ਪੈਣਾ ਹੀ ਪੈਣਾ ਇੱਕ ਦਿਨ
ਸਤਿਆਂ ਦੇ ਰੋਹ ਦੇ ਹੜ੍ਹ ਨੇ,ਵਹਿਣਾ ਹੀ ਵਹਿਣਾ ਇੱਕ ਦਿਨ
ਜੁਲਮੋ -ਸਿਤਮ ਦਾ ਧੌਲਰ,ਢਹਿਣਾ ਹੀ ਢਹਿਣੈ ਇੱਕ ਦਿਨ
ਉੱਠਣਗੇ 'ਸਾਥੀ' ਖਾਕੋਂ ਇਹ ਖ਼ਾਕਸਾਰ ਆਖਰ
ਪਤਝੜ ਸਦਾ ਨਾ ਰਹਿਣੀ, ਆਉਣੀ ਬਹਾਰ ਆਖਰ

# ਪੈੜਾਂ ਸਾਡੇ ਬਾਅਦ ਵੀ ਯਾਰੋ ਮਸ਼ਾਲਾਂ ਬਾਲਦੇ ਰਹਿਣਾ,

*ਯਾਦ ਅਮੁੱਲੀ*

## ਚੰਦਰ ਸੇਖ਼ਰ ਆਜਾਦ



**ਜਨਮ ਦਿਨ 23 ਜੁਲਾਈ**

ਇਲਾਹਾਬਾਦ ਦੇ ਅਲਫਰੈੱਡ ਪਾਰਕ ਵਿੱਚ ਆਜਾਦ ਦਾ ਅੰਗਰੇਜ ਪੁਲਿਸ ਨਾਲ ਲੜਦਿਆਂ ਸ਼ਹੀਦ ਹੋ ਜਾਣਾ ਅਚਾਨਕ ਇੱਕ ਘਟਨਾ ਹੀ ਸੀ ਪਰ ਆਪਣੀ ਕਾਲ ਕੋਠੜੀ ਵਿੱਚ ਜਦ ਮੈਂ ਇਹ ਖਬਰ ਸੁਣੀ ਤਾਂ ਆਜ਼ਾਦ ਦੀ ਇਹ ਗੱਲ "ਕੈਲਾਸ! ਭਗਤ ਸਿੰਘ ਨੂੰ ਤਾਂ ਫਾਂਸੀ ਹੀ ਹੋਵੇਗੀ, ਉਸਨੂੰ ਫਾਂਸੀ ਹੋਣ ਤੋਂ ਪਹਿਲਾਂ ਹੀ ਕੁਝ ਕਰਕੇ ਦਿਖਾਉਣਾ ਹੈ..." ਮੈਨੂੰ ਰਹਿ ਰਹਿ ਕੇ ਯਾਦ ਆਉਣ ਲੱਗੀ।

ਉਹਨਾਂ ਦੇ ਜੀਵਨ ਵਿੱਚ ਕੁਰਾਹੇ ਪਈ ਹੋਈ ਅਨਪੜ੍ਹ, ਰੂੜ੍ਹੀਵਾਦੀ ਤੇ ਗੁਰਬਤ ਦੀ ਸ਼ਿਕਾਰ ਜਨਤਾ ਦੇ ਇੱਕ ਇਨਕਲਾਬੀ ਮਾਰਗ ਤੇ ਪੇਸਕਦਮ ਹੋਣ ਦੀ ਇੱਕ ਸੰਖੇਪ ਮਿਸਾਲ ਸਾਨੂੰ ਮਿਲਦੀ ਹੈ। ਆਜ਼ਾਦ ਦਾ ਜਨਮ ਹੱਦ ਦਰਜੇ ਦੀ ਗਰੀਬੀ, ਅਨਪੜ੍ਹਤਾ, ਅੰਧਵਿਸਵਾਸ ਤੇ ਧਾਰਮਿਕ ਕੱਟੜਤਾ ਵਿੱਚ ਹੋਇਆ ਸੀ। ਉਹ ਕਿਤਾਬਾਂ ਪੜ੍ਹ ਕੇ ਨਹੀਂ ਸਗੋਂ ਰਾਜਨੀਤਕ ਸੰਘਰਸ਼ ਤੇ ਜੀਵਨ ਸੰਘਰਸ਼ ਵਿੱਚ ਆਪਣੇ ਸਰਗਰਮ ਅਨੁਭਵਾਂ ਤੋਂ ਸਿਖਦੇ ਹੋਏ ਹੀ ਹਿੰਦੁਸਤਾਨ ਸੋਸ਼ਲਿਸਟ ਰੀਪਲਿਕਨ ਆਰਮੀ ਦੇ ਆਗੂ ਬਣੇ, ਜਿਸਦਾ ਮਕਸਦ ਭਾਰਤ ਵਿੱਚ ਧਰਮ ਨਿਰਪੇਖ, ਜਮਾਤ ਰਹਿਤ ਸਮਾਜਵਾਦੀ ਪਰਜਾਤੰਤਰ ਦੀ ਸਥਾਪਨਾ ਕਰਨਾ ਸੀ। ਇਸੇ ਆਰਮੀ ਦੇ ਮੁਖੀ ਬਲਰਾਜ ਦੇ ਤੌਰ ਤੇ ਉਹ ਪੁਲਿਸ ਨਾਲ ਲੜਦੇ ਹੋਏ ਸ਼ਹੀਦ ਹੋਏ। ਇਸ ਤਰ੍ਹਾਂ ਇਹ ਪੂਰੀ ਤਰ੍ਹਾਂ ਉਚਿਤ ਹੀ ਹੈ ਕਿ ਚੰਦਰ ਸੇਖਰ ਆਜ਼ਾਦ ਦਾ ਜੀਵਨ ਅਤੇ ਉਨ੍ਹਾਂ ਦਾ ਨਾਂ ਸਾਮਰਾਜਵਾਦੀ ਜੁਲਮ ਵਿੱਚ ਅਨਪੜ੍ਹਤਾ, ਅੰਧਵਿਸਵਾਸ ਤੇ ਧਾਰਮਿਕ ਕੱਟੜਤਾ ਵਿੱਚ ਫਸੀ ਭਾਰਤੀ ਜਨਤਾ ਦੀ ਇਨਕਲਾਬੀ ਚੇਤਨਾ ਦਾ ਪ੍ਰਤੀਕ ਹੋ ਗਿਆ ਹੈ।

**ਭਗਵਾਨ ਦਾਸ ਮਹੌਰ**

## ਵੰਡ ਦਾ ਦੁਖਾਂਤ

ਵੰਡ ਦਾ ਦੁਖਾਂਤ ਸਿਰਫ਼ ਇਹ ਨਹੀਂ ਕਿ ਦੋ 'ਆਜ਼ਾਦ' ਮੁਲਕ ਬਣ ਗਏ ਸਗੋਂ ਇਹ ਹੈ ਕਿ ਦੋਵੇਂ ਮੁਲਕ ਗ਼ੁਲਾਮ ਹੋ ਗਏ ਤੁਅੱਸਬ ਦੇ ਗ਼ੁਲਾਮ, ਮਜ਼ਹਬੀ ਜਨੂੰਨ ਦੇ ਗ਼ੁਲਾਮ, ਬੇਕਿਰਕੀ ਅਤੇ ਪਸ਼ੂ-ਬਿਰਤੀ ਦੇ ਗ਼ੁਲਾਮ। **ਸਆਦਤ ਹਸਨ ਮੰਟੋ**

## ਮੇਰਾ ਮਿਸ਼ਨ, ਮੇਰਾ ਸਮਰਪਣ



**ਜਨਮ ਦਿਨ: 19 ਅਗਸਤ**

ਮਿਸ਼ਨ ਜਾਂ ਕੁਮਿੱਟਮੈਂਟ ਦਾ ਪੜਾਅ ਤਾਂ ਉਦੋਂ ਹੀ ਆਇਆ ਜਦ ਮੈਂ ਆਪਣੇ ਨਾਟਕਾਂ ਨੂੰ ਸੁਚੇਤ ਤੌਰ 'ਤੇ ਕਾਲਜਾਂ, ਯੂਨੀਵਰਸਿਟੀਆਂ ਦੇ ਤੰਗ ਦਾਇਰੇ ਵਿੱਚੋਂ ਕੱਢ ਕੇ ਇਸਨੂੰ ਪੰਜਾਬ ਦੇ ਪਿੰਡਾਂ ਦੇ ਕਿਰਤੀ ਲੋਕਾਂ ਵਿਚਕਾਰ ਲੈ ਕੇ ਗਿਆ। ਇਹ ਉਤਸਾਹ ਤੇ ਪ੍ਰੇਰਨਾ ਮੈਂ ਮੋਟੇ ਤੌਰ 'ਤੇ ਭਾਅ ਗੁਰਸ਼ਰਨ ਸਿੰਘ ਜੀ ਦੇ ਰੰਗਮੰਚ ਨੂੰ ਵੇਖ ਕੇ ਪ੍ਰਾਪਤ ਕੀਤੀ। ਦੂਜੇ, ਇਸ ਮਿਸ਼ਨ ਨਾਲ ਜੁੜਨ ਵਿੱਚ ਪੇਂਡੂ ਕਿਰਤੀ ਕਾਮਿਆਂ ਵੱਲੋਂ ਮੇਰੇ ਨਾਟਕਾਂ ਨੂੰ ਮਿਲੇ ਹੁੰਗਾਰੇ ਦਾ ਵੀ ਵੱਡਾ ਰੋਲ ਸੀ। ਮੈਂ ਲਿਖਦਾ ਵੀ ਉਹਨਾਂ ਬਾਰੇ ਸੀ ਤੇ ਮੋਟੇ ਤੌਰ 'ਤੇ ਕਰਦਾ ਵੀ ਉਨ੍ਹਾਂ ਮੂਹਰੇ ਸੀ। ਇਸ ਤਰ੍ਹਾਂ ਉਹਨਾਂ ਕਿਰਤੀ ਕਾਮਿਆਂ ਮੂਹਰੇ ਉਨ੍ਹਾਂ ਦੀ ਜ਼ਿੰਦਗੀ ਦੇ ਨਾਟਕ ਕਰਦਿਆਂ ਕਰਦਿਆਂ ਮੈਂ ਇਸ ਕਾਰਜ ਪ੍ਰਤੀ ਦਿਨ ਬ ਦਿਨ ਸੰਜੀਦਾ ਵੀ ਹੁੰਦਾ ਗਿਆ ਤੇ ਹੌਲੀ ਹੌਲੀ ਇਸਨੂੰ ਆਪਣਾ ਮਿਸ਼ਨ ਵੀ ਬਣਾ ਬੈਠਾ। 1980 ਤੋਂ ਬਾਅਦ ਇਹ ਕਾਰਜ ਮੈਂ ਮਿਸ਼ਨ ਤੇ ਕੁਮਿੱਟਮੈਂਟ ਅਧੀਨ ਕਰਦਾ ਚਲਿਆ ਆ ਰਿਹਾ ਹਾਂ। ਕਾਮਯਾਬੀ ਕਿੰਨੀ ਕੁ ਹੱਥ ਲੱਗੀ ਹੈ, ਇਸ ਬਾਰੇ ਤਾਂ ਕੁਝ ਨਹੀਂ ਕਹਿ ਸਕਦਾ। ਹਾਂ, ਐਨਾ ਜਰੂਰ ਕਹਿ ਸਕਦਾ ਹਾਂ ਕਿ ਮੈਂ ਓਨਾ ਕੰਮ ਨਹੀਂ ਕਰ ਸਕਿਆ। ਜਿੰਨ੍ਹਾਂ ਕਰਨ ਦੀ ਮਨ ਵਿੱਚ ਰੀਝ ਉੱਠਦੀ ਰਹੀ ਹੈ। ਫਿਰ ਵੀ ਧੰਨ ਨੇ ਮੇਰੇ ਨਾਟਕਾਂ ਦੇ ਪਾਠਕ ਤੇ ਦਰਸਕ ਜਿੰਨ੍ਹਾਂ ਨੇ ਸੀਮਤ ਸਮਰੱਥਾ ਵਾਲੇ ਮੇਰੇ ਵਰਗੇ ਨਾਟਕਕਾਰ ਨੂੰ ਉਸਦੀ ਸਮਰੱਥਾ ਤੋਂ ਕਿਤੇ ਵੱਧ ਮਾਨਤਾ ਤੇ ਮਾਣ ਸਨਮਾਨ ਬਖਸ਼ਿਆ।

## ਸੋਨੇ ਰੰਗੇ ਬੋਲ

ਟਰਾਲੀ ਘਰਾਂ ਵਿੱਚ ਪੁਸਤਕਾਂ ਵਾਚਦੇ ਬਜ਼ੁਰਗ ਮਨ ਦਾ ਸਕੂਨ ਬਣਦੇ ਹਨ। ਆਪਣੀਆਂ ਦਾਦੀਆਂ ਦੀ ਬੁੱਕਲ ਚ ਬੈਠ ਆਪਣੇ ਵਡੇਰੇ ਨਾਇਕ ਦੇ ਸ਼ਬਦਾਂ ਨਾਲ ਗੱਲਾਂ ਕਰਦੀਆਂ ਬੇਟੀਆਂ ਚਾਨਣ ਦੀ ਲੀਕ ਪ੍ਰਤੀਤ ਹੁੰਦੀਆਂ ਹਨ। ਮਨ ਦੇ ਕਿਸੇ ਕੋਨੇ ਚੋਂ ਭਾਅ ਜੀ ਗੁਰਸਰਨ ਸਿੰਘ ਦੇ ਬੋਲ ਕੀਤੇ ਕਾਜ ਦਾ ਹਾਸਲ ਬਣਦੇ ਹਨ।"ਮੈਂ ਆਪਣੇ ਜੀਵਨ ਦੇ ਤਜਰਬੇ 'ਚੋਂ ਆਖਨਾਂ। ਏਹ ਪੁਸਤਕਾਂ ਲੋਕਾਂ ਦੇ ਹੱਥਾਂ ਤੱਕ ਪੁੱਜਣੀਆਂ ਜਰੂਰੀ ਨੇ। ਇਹ ਕੇਵਲ ਪੁਸਤਕਾਂ ਨਹੀਂ ਸਗੋਂ ਚਾਨਣ ਦੀਆਂ ਪੈੜਾਂ ਨੇ, ਜਿਨ੍ਹਾਂ ਨੇ ਇੱਕ ਦਿਨ ਸੋਨੇ ਦੀ ਸਵੇਰ ਦਾ ਗਵਾਹ ਬਣਨਾ ਹੈ।"

## ਹਨੇਰੇ ਰਾਹ ਹਯਾਤੀ ਦੇ ਸਦਾ ਉਜਿਆਲਦੇ ਰਹਿਣਾ।...ਮਹਿੰਦਰ ਸਾਥੀ

### ਅਲਵਿਦਾ: ਮਿਲਖਾ ਸਿੰਘ



ਫਲਾਈਂਗ ਸਿੱਖ ਵਜੋਂ ਜਾਣੇ ਜਾਂਦੇ ਸੰਸਾਰ ਪ੍ਰਸਿੱਧ ਦੌੜਾਕ ਮਿਲਖਾ ਸਿੰਘ ਆਪਣੀ ਜੀਵਨ ਦੌੜ ਸਮਾਪਤ ਕਰ ਗਏ। ਜਿਨ੍ਹਾਂ ਦੀ ਜਿੰਦਗੀ ਸਖਤ ਮਿਹਨਤ ਤੇ ਦ੍ਰਿੜਤਾ ਦੀ ਉੱਤਮ ਮਿਸਾਲ ਹੈ। ਜਿਉਂਦੇ ਜੀਅ ਉਹ ਜਿੰਦਾਦਿਲੀ ਤੇ ਪ੍ਰੇਰਨਾ ਦੇ ਦੂਤ ਰਹੇ। ਉਨ੍ਹਾਂ ਦੁਨੀਆਂ ਦੇ 70 ਦੇਸ਼ਾਂ ਵਿੱਚ 82 ਦੌੜਾਂ ਵਿੱਚ ਭਾਗ ਲਿਆ ਤੇ 79 ਮੁਕਾਬਲਿਆਂ ਵਿੱਚ ਜੇਤੂ ਰਹੇ। ਜਦਕਿ ਰੋਮ ਓਲੰਪਿਕ ਵਿੱਚ ਚੌਥੇ ਨੰਬਰ 'ਤੇ ਰਹਿ ਕੇ ਤਮਗਾ ਨਾ ਜਿੱਤ ਸਕਣ ਦਾ ਅਫ਼ਸੋਸ ਜ਼ਿੰਦਗੀ ਭਰ ਰਿਹਾ। ਉਨ੍ਹਾਂ ਦਾ ਖੂਬਸੂਰਤ ਕਥਨ ਹੈ ਕਿ 'ਕਾਮਯਾਬੀ ਤੱਕ ਕੋਈ ਜਰਨੈਲੀ ਸੜਕ ਨਹੀਂ ਜਾਂਦੀ। ਸਖ਼ਤ ਮਿਹਨਤ ਤੋਂ ਬਿਨ੍ਹਾਂ ਦੌੜਾਂ ਵਿੱਚ ਜਿੱਤ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਜੀਵਨ ਵਿੱਚ ਜਿੱਤ ਨਹੀਂ, ਸਗੋਂ ਜੱਦੋਜਹਿਦ ਵਿਸ਼ੇਸ਼ਤਾ ਰੱਖਦੀ ਹੈ। ਜਦੋਂ ਮੈਂ ਗਰਾਊਂਡ ਵਿੱਚ ਦੌੜਦਾ, ਮੇਰਾ ਭੂਤਕਾਲ ਤੇ ਭਵਿੱਖ ਮੇਰੇ ਨਾਲ ਦੌੜ ਰਿਹਾ ਹੁੰਦਾ। ਮੇਰੇ ਸਾਥੀਆਂ ਦੀ ਤੰਗਦਿਲੀ ਮੇਰੇ ਦਿਲ ਨੂੰ ਹੋਰ ਵਿਸ਼ਾਲ ਕਰਦੀ ਗਈ। ਜ਼ਿੰਦਗੀ ਤੋਂ ਸਿੱਖਣ ਦਾ ਇਹੋ ਤਰੀਕਾ ਹੁੰਦਾ ਹੈ।'

ਖੇਡਾਂ ਦੇ ਖੇਤਰ ਵਿੱਚ ਅਜ਼ੀਮ ਪ੍ਰਾਪਤੀਆਂ ਕਰਨ ਵਾਲੇ ਇਸ ਮਹਾਨ ਖਿਡਾਰੀ ਦੇ ਸਦਾ ਲਈ ਵਿਛੜ ਜਾਣ 'ਤੇ ਉਸਦੀ ਜੀਵਨ ਘਾਲਣਾ ਨੂੰ ਸਲਾਮ।

### ਸਾਡੀ ਲੋੜ



ਜਨਮ ਦਿਨ: 31 ਜੁਲਾਈ

ਅਸੀਂ ਚਾਹੁੰਦੇ ਹਾਂ ਕਿ ਭਾਰਤ ਦਾ ਨਵਾਂ ਸਾਹਿਤ ਜੀਵਨ ਦੀਆਂ ਬੁਨਿਆਦੀ ਸਮੱਸਿਆਵਾਂ ਨੂੰ ਆਪਣਾ ਵਿਸ਼ਾ ਬਣਾਵੇ; ਇਹ ਹਨ: ਸਾਡੀ ਰੋਟੀ, ਸਾਡੀ ਗਰੀਬੀ, ਸਾਡੀ ਸਮਾਜਕ ਅਧੋਗਤੀ ਤੇ ਸਾਡੀ ਰਾਜਸੀ ਗੁਲਾਮੀ ਦੀਆਂ ਸਮੱਸਿਆਵਾਂ। ਉਹ ਸਾਰਾ ਕੁਝ ਜੋ ਸਾਨੂੰ ਨਿਸ਼ਕ੍ਰਿਆ, ਕਰਮਹੀਣਤਾ ਤੇ ਅੰਧ-ਵਿਸ਼ਵਾਸ ਵੱਲ ਲੈ ਜਾਂਦਾ ਹੈ-ਘਟੀਆ ਹੈ। ਅਸੀਂ ਉਸ ਦਾ ਵਿਰੋਧ ਕਰਦੇ ਹਾਂ।

**ਮੁਨਸ਼ੀ ਪ੍ਰੇਮ ਚੰਦ**

### ਤ੍ਰੇਲ ਤੁਪਕਾ



ਜਦੋਂ ਤੁਸੀਂ ਇੱਕ ਬੱਚੇ ਦੇ ਮਨ ਬਾਰੇ ਸੋਚਦੇ ਹੋ, ਤੁਸੀਂ ਉਸ ਸੂਖਮ ਫੁੱਲ ਦਾ ਕਿਆਸ ਕਰੋ, ਜਿਸ ਉੱਤੇ ਤ੍ਰੇਲ ਦਾ ਇੱਕ ਤੁਪਕਾ ਕੰਬ ਰਿਹਾ ਹੈ। ਇਹ ਧਿਆਨ ਰੱਖੋ ਕਿ ਇਸਨੂੰ ਤੋੜਨ ਲੱਗੇ ਸਾਵਧਾਨੀ ਤੇ ਸੂਖਮਤਾ ਵਰਤੋ ਤਾਂ ਕਿ ਇਹ ਤ੍ਰੇਲ ਤੁਪਕਾ ਜ਼ਾਇਆ ਨਾ ਹੋਵੇ। ਇਹ ਸਾਵਧਾਨੀ ਸਾਨੂੰ ਹਰ ਪਲ ਵਿਖਾਉਣੀ ਚਾਹੀਦੀ ਹੈ, ਕਿਉਂਕਿ ਅਸੀਂ ਕੁਦਰਤ ਦੇ ਉਸ ਬਹੁਤ ਨਾਜ਼ੁਕ ਤੇ ਸੂਖਮ ਵਰਤਾਰੇ ਨਾਲ, ਵਧ-ਫੁਲ ਰਹੇ ਸਰੀਰਕ ਪ੍ਰਬੰਧ ਦੀ ਚਿੰਤਨ ਸ਼ਕਤੀ ਨਾਲ ਕੰਮ ਕਰ ਰਹੇ ਹਾਂ।

**ਸੁਖੋਮਲਿੰਸਕੀ**

###  ਨਸ਼ਤਰਾਂ 

ਲੋਕੀਂ ਟੱਪਗੇ ਮੰਗਲ ਤੋਂ ਗਾਹਾਂ,<br>
ਸਾਥੋਂ ਨਾ ਟੂਣਾ ਟੱਪਿਆ ਗਿਆ।

***

ਜੰਡ ਪੁੱਛਦੇ ਕਸੂਰ ਸਾਡਾ ਦੱਸ ਦਿਓ,<br>
ਜੜ੍ਹੀਂ ਤੇਲ ਦੇਣ ਵਾਲਿਓ।

***

ਪਾਣੀ ਵਗਦੇ ਚ ਤਾਰਕੇ ਸਮਗਰੀ,<br>
ਕਿਸੇ ਦਾ ਬੇੜਾ ਕਿਵੇਂ ਤਰਜੂ।

***

ਆਟਾ ਕੀੜੀਆਂ ਨੂੰ,ਸਿਉਂਕ ਨੂੰ ਦਵਾਈ,<br>
ਕਾਣੀ ਵੰਡ ਪੁੰਨ ਪਾਪ ਦੀ।

***

ਪਿੱਪਲ ਪਟਾ ਕੇ ਪਾਮ ਲਵਾਤੇ,<br>
ਵਸਤੂ ਸ਼ਾਸਤਰ ਨੇ ਡੰਗੀ ਦੁਨੀਆਂ।

***

ਲੈਂਟਰ ਪਿੰਡ ਨੇ ਡੇਰੇ ਦਾ ਪਾਤਾ,<br>
ਸਕੂਲ ਵਾਲੀ ਕੰਧ ਡਿੱਗ ਪਈ।

**ਕੁਲਵਿੰਦਰ ਸਿੱਧੂ, ਕਾਮੇ ਕਾ**

*ਕੇਸ ਰਿਪੋਰਟ*

# ਚੇਲੀ, ਚਿੰਤਾ ਤੇ ਲੋਰ



**ਸਤਨਾਮ ਦਾਊਂ/ਨੀਰਜ ਦਾਊਂ**

ਕੁੱਝ ਸਾਲ ਪੁਰਾਣੀ ਘਟਨਾ ਹੈ ਹਰਿਆਣੇ ਦੇ ਇੱਕ ਪਿੰਡ ਵਿੱਚੋਂ ਇਕ ਬਜੁਰਗ ਔਰਤ ਜਿਆਦਾ ਪਾਠ ਪੂਜਾ ਕਰਦੀ ਕਰਦੀ ਖੁਦ ਮਾਨਸਿਕ ਰੋਗ ਦੇ ਵਹਿਣ ਵਿੱਚ ਵਹਿ ਤੁਰੀ। ਉਹ ਮਹੀਨੇ ਦੇ ਕਿਸੇ ਖਾਸ ਦਿਨ ਜਦ ਵੀ ਕਦੇ ਘਰ ਤੋਂ ਬਾਹਰ ਜਾਂਦੀ ਤਾਂ ਉਸ ਦੇ ਪੇਟ ਵਿੱਚ ਬਹੁਤ ਤੇਜ਼ ਦਰਦ ਉੱਠ ਖੜ੍ਹਦਾ ਪੇਟ ਖਰਾਬ ਹੋ ਜਾਂਦਾ ਜਾਂ ਕਬਜ਼ ਹੋ ਜਾਂਦੀ ਅਨੇਕਾਂ ਡਾਕਟਰਾਂ ਕੋਲ ਇਲਾਜ ਕਰਾਉਣ ਤੋਂ ਬਾਅਦ ਵੀ ਉਸ ਦਾ ਪੇਟ ਠੀਕ ਨਹੀਂ ਸੀ ਹੁੰਦਾ। ਮੈਡੀਕਲ ਟੈਸਟਾਂ ਦੀਆਂ ਰਿਪੋਰਟਾਂ ਵਿੱਚ ਵੀ ਕਿਸੇ ਬਿਮਾਰੀ ਦੀ ਸਮਝ ਨਹੀਂ ਆਉਂਦੀ ਸੀ ਆਖਰ ਉਹ ਇਸ ਬਿਮਾਰੀ ਤੋਂ ਤੰਗ ਆ ਕੇ ਸਾਡੇ ਸ਼ਹਿਰ ਦੇ ਵੱਡੇ ਹਸਪਤਾਲ ਤੋਂ ਇਲਾਜ ਕਰਾਉਣ ਲਈ ਆਪਣੇ ਰਿਸ਼ਤੇਦਾਰਾਂ ਕੋਲ ਆ ਪਹੁੰਚੀ। ਰਿਸ਼ਤੇਦਾਰੀ ਵਿੱਚ ਹੀ ਉਸ ਨੂੰ ਕਦੇ ਕਦੇ ਬਾਬਾ ਵਡਭਾਗ ਸਿੰਘ ਦੀ ਕਸਰ ਹੋ ਜਾਂਦੀ ਸੀ। ਉਸ ਵਿਚ ਬਾਬਾ ਬੋਲਣ ਲਗਦਾ। ਪੀੜਤ ਔਰਤ ਦੇ ਰਿਸ਼ਤੇਦਾਰਾਂ ਨੇ ਮੇਰੇ ਨਾਲ ਸੰਪਰਕ ਕੀਤਾ ਤਾਂ ਉਸ ਕੇਸ ਨੂੰ ਸਮਝਣ ਲਈ ਅਸੀਂ ਪਤੀ ਪਤਨੀ ਉਸਦੇ ਘਰ ਪਹੁੰਚ ਗਏ।

**ਪੁੱਛ ਪੜਤਾਲ:**

ਲੰਬੀ ਗੱਲਬਾਤ ਤੋਂ ਬਾਅਦ ਉਸ ਬਾਰੇ ਇਹ ਜਾਣਕਾਰੀ ਹਾਸਲ ਹੋਈ। ਉਹ ਲੰਬੇ ਸਮੇਂ ਤੋਂ ਆਪਣੇ ਪਰਿਵਾਰ ਦੀ ਸੁੱਖ ਸ਼ਾਂਤੀ ਅਤੇ ਮਾਨਸਿਕ ਗੁੰਝਲਾਂ ਦੇ ਇਲਾਜ ਲਈ ਵਡਭਾਗ ਸਿੰਘ ਦੇ ਚੇਲੇ ਦੇ ਡੇਰੇ 'ਤੇ ਜਾਇਆ ਕਰਦੀ ਸੀ। ਬਾਅਦ ਵਿੱਚ ਖੁਦ ਵੀ ਇਸੇ ਰਾਹ ਤੁਰ ਪਈ। ਪਾਠ ਪੂਜਾ ਅਤੇ ਭਗਤੀ ਦਾ 'ਕੌਤਕ' ਕਰਨ ਲੱਗੀ। ਬਾਅਦ ਵਿੱਚ ਉਹ ਵੀ ਆਪਣੇ ਘਰ ਚੌਂਕੀ ਲਗਾ ਕੇ ਲੋਕਾਂ ਦੇ ਭੂਤ ਪ੍ਰੇਤ ਕੱਢਣ ਦਾ ਪ੍ਰਪੰਚ ਕਰਨ ਲੱਗ ਪਈ। ਲਾਈਲੱਗ ਲੋਕਾਂ ਦਾ ਉਸ ਕੋਲ ਆਉਣਾ ਜਾਣਾ ਸ਼ੁਰੂ ਹੋ ਗਿਆ। ਲੋਕ ਇਲਾਜ ਕਰਵਾਉਣ ਦੇ ਬਹਾਨੇ ਆਉਣ ਲੱਗ ਪਏ। ਹਰੇਕ ਵਾਰ ਨੂੰ ਉਸ ਦੇ ਘਰੇ ਹਰ ਹਫਤੇ ਮੇਲਾ ਲੱਗਣ ਲੱਗਾ। ਹੌਲੀ ਹੌਲੀ ਉਸ ਦਾ ਘਰ ਡੇਰੇ ਵਿੱਚ ਤਬਦੀਲ ਹੋ ਗਿਆ। ਹਰ ਹਫਤੇ ਸੈਂਕੜੇ ਮਾਨਸਿਕ ਰੋਗੀਆਂ ਅਤੇ ਸ਼ਰਧਾਲੂਆਂ ਲਈ ਡੇਰੇ ਲੰਗਰ ਚੱਲਣ ਲੱਗਾ। ਚੜ੍ਹਾਵੇ ਦਾ ਸਾਮਾਨ ਅਤੇ ਹੋਰ ਸਾਮਾਨ ਵੇਚਣ ਵਾਲਿਆਂ ਦੀਆਂ ਦੁਕਾਨਾਂ ਲੱਗਣ ਲੱਗ ਪਈਆਂ ਉਸ ਦੇ ਪਰਿਵਾਰ ਅਤੇ ਪਿੰਡ ਦੇ ਛੋਟੇ ਦੁਕਾਨਦਾਰਾਂ ਨੂੰ ਚੰਗੀ ਆਮਦਨ ਹੋਣ ਲੱਗ ਪਈ।

**ਚੇਲੀ ਦਾ ਸਫਰ:**

ਉਹ ਔਰਤ ਡੇਰੇ ਦੀ ਇਕ ਚੇਲੀ ਬਣ ਗਈ। ਜੋ ਹਰ ਮਹੀਨੇ ਲਾਈਲੱਗ ਸ਼ਰਧਾਲੂਆਂ ਅਤੇ ਮਾਨਸਿਕ ਰੋਗੀਆਂ ਦੀ ਵੱਡੀ ਭੀੜ ਨੂੰ ਇਲਾਜ ਦੇ ਬਹਾਨੇ ਹਿਮਾਚਲ ਪ੍ਰਦੇਸ਼ ਦੇ ਬਾਬਾ ਵਡਭਾਗ ਸਿੰਘ ਦੇ ਡੇਰੇ 'ਤੇ ਲਿਜਾਣ ਲੱਗ ਪਈ। ਜਿਸ ਕਾਰਣ ਉਸ ਦੇ ਪਰਿਵਾਰ ਅਤੇ ਟਰਾਂਸਪੋਰਟਰਾਂ ਨੂੰ ਚੰਗੀ ਆਮਦਨ ਹੋਣ ਲੱਗ ਪਈ।

ਪਰਿਵਾਰਕ ਮੈਂਬਰਾਂ ਅਤੇ ਉਸ ਚੇਲੀ ਨਾਲ ਲੰਬੀ ਗੱਲਬਾਤ ਤੋਂ ਬਾਅਦ ਸਮਝ ਆਈ ਕਿ ਉਸ ਦਾ ਪੇਟ ਉਦੋਂ ਹੀ ਖਰਾਬ ਹੁੰਦਾ ਸੀ ਜਦੋਂ ਉਸ ਨੇ ਲਾਈਲੱਗ ਸਰਧਾਲੂਆਂ ਦੀ ਭੀੜ ਲੈ ਕੇ ਬਾਬੇ ਦੇ ਡੇਰੇ ਜਾਣਾ ਹੁੰਦਾ। ਆਪਣੇ ਕਿਸੇ ਸ਼ਰਧਾਲੂ ਦੇ ਘਰ ਚੌਂਕੀ ਲਗਾਉਣ ਅਤੇ ਇਲਾਜ ਕਰਨ ਲਈ ਜਾਣਾ ਹੁੰਦਾ ਸੀ। ਉਸਦੇ ਕਰਵਾਏ ਟੈਸਟ ਅਤੇ ਖਾਧੀਆਂ ਜਾ ਰਹੀਆਂ ਦਵਾਈਆਂ ਤੋਂ ਸਾਨੂੰ ਸਮਝ ਆ ਗਈ ਇਸ ਔਰਤ ਦੀ ਬਿਮਾਰੀ ਦਾ ਕਾਰਨ ਕੋਈ ਮਾਨਸਿਕ ਰੋਗ ਹੈ। ਉਹ ਔਰਤ ਅੰਧਵਿਸ਼ਵਾਸੀ ਤੇ ਢੌਂਗ ਕਰਨ ਵਾਲੀ ਸੀ। ਇਹ ਢੌਂਗ ਕਰਦਿਆਂ ਹੋਏ ਹੀ ਉਹ ਖ਼ੁਦ ਮਾਨਸਿਕ ਰੋਗ ਦਾ ਸ਼ਿਕਾਰ ਹੋਈ ਸੀ।

ਅਸੀਂ ਉਸ ਦੇ ਰਿਸ਼ਤੇਦਾਰਾਂ ਨੂੰ ਜਦ ਇਹ ਪੁੱਛਿਆ ਕਿ ਲੋਕਾਂ ਦੇ ਦੁੱਖ ਦਰਦ ਦੂਰ ਕਰਨ ਵਾਲੀ ਖ਼ੁਦ ਬੀਮਾਰ ਕਿਵੇਂ ਹੋ ਗਈ?

ਤੇ ਬਿਮਾਰੀ ਵੀ ਉਹ, ਜਿਸ ਦੀ ਕੋਈ ਸਮਝ ਨਹੀਂ ਆਉਂਦੀ?

ਉਹ ਕਹਿਣ ਲੱਗੇ ਕਿ ਇਹ ਤਾਂ ਬਿਲਕੁੱਲ ਸਪੱਸਟ ਹੋ ਗਿਆ ਕਿ ਲੋਕਾਂ ਦੇ ਇਲਾਜ ਦਾ ਦਮ ਭਰਨਾ ਇੱਕ ਛਲਾਵਾ ਹੈ। ਜੇਕਰ ਅਜਿਹਾ ਸੰਭਵ ਹੁੰਦਾ ਤਾਂ ਇਹ ਡਾਕਟਰਾਂ ਦੇ ਦਰਾਂ 'ਤੇ ਨਾ ਭਟਕਦੀ।

**ਪਤੀ ਦੇਵ ਦੀ ਲੋਰ:**

ਚੇਲੀ ਦੀ ਚਿੰਤਾ ਉਸਦੇ ਰੋਗ ਦਾ ਕਾਰਣ ਬਣੀ। ਪੀੜਤ ਔਰਤ ਦਾ ਪਤੀ ਖੁਸ਼ੀ ਦੀ ਲੋਰ ਵਿੱਚ ਹੀ ਸ਼ਰਾਬ ਪੀਣ ਦਾ ਆਦੀ ਬਣ ਗਿਆ। ਪਤਨੀ ਦੇ ਚੇਲੀ ਪੁਣੇ ਨਾਲ ਘਰ ਪੈਸੇ ਦੀ ਕੋਈ ਤੋਟ ਨਹੀਂ ਰਹੀ। ਜਦੋਂ ਚੇਲੀ ਲੋਕਾਂ ਨੂੰ ਲੈ ਕੇ ਡੇਰੇ ਜਾਂਦੀ ਤਾਂ ਪਿੱਛੋਂ ਉਹ ਸ਼ਰਾਬ ਦੁਆਲੇ ਹੋ ਜਾਂਦਾ। ਸ਼ਰਾਬ ਪੀ ਕੇ ਚੌਂਕੀ ਵਾਲੀ ਥਾਂ ਪਹੁੰਚ ਜਾਂਦਾ। ਇਸ ਨਾਲ ਸ਼ਰਧਾ ਵਾਲੇ ਮਨਾਂ ਨੂੰ ਠੇਸ ਪਹੁੰਚਦੀ ਗੱਲਾਂ ਬਾਤਾਂ ਦੌਰਾਨ ਅਸੀਂ ਚੇਲੀ ਨੂੰ

ਮਨਾ ਲਿਆ ਕਿ ਜੇਕਰ ਘਰਵਾਲਾ ਚੌਂਕੀ ਵਾਲੇ ਦਿਨ ਸ਼ਰਾਬ ਨਾ ਪੀਵੇ ਤਾਂ ਕੀ ਇਸ ਭਗਤਣੀ ਦਾ ਪੇਟ ਠੀਕ ਹੋ ਜਾਵੇਗਾ। ਉਸ ਨੇ ਉੱਚੀ ਉੱਚੀ ਹੱਸਦੇ ਕਿਹਾ ਕਿ ਫੇਰ ਅਸੀਂ ਆਪਣੀ ਭਗਤਣੀ ਨੂੰ ਕਿਉਂ ਤੰਗ ਕਰਾਂਗੇ।ਅਸੀਂ ਉਸ ਚੇਲੀ ਨਾਲ ਵਾਅਦਾ ਕੀਤਾ ਕਿ ਚੌਂਕੀ ਵਾਲੇ ਦਿਨ ਪਤੀ ਨੂੰ ਸ਼ਰਾਬ ਪੀਣ ਤੋਂ ਰੋਕਣਾ ਸਾਡਾ ਕੰਮ ਹੈ ਪਰ ਇਹ ਔਰਤ ਮੁੜ ਬਿਮਾਰ ਨਹੀਂ ਹੋਣੀ ਚਾਹੀਦੀ। ਫਿਰ ਅਸੀਂ ਸਾਰੀ ਗੱਲਬਾਤ ਦੌਰਾਨ ਅਲੱਗ ਕਮਰੇ 'ਚ ਉਸ ਦੇ ਰਿਸ਼ਤੇਦਾਰਾਂ ਨੂੰ ਸਮਝਾਇਆ ਕਿ ਇਹ ਔਰਤ ਜਦੋਂ ਡੇਰੇ ਜਾਂ ਕਿਸੇ ਦੇ ਘਰ ਚੌਂਕੀ ਲਗਾਉਣ ਜਾਂਦੀ ਹੈ ਤਾਂ ਪਿੱਛੋਂ ਇਸਦਾ ਘਰ ਵਾਲਾ, ਜੋ ਸ਼ਰਾਬੀ ਹੈ, ਇਸਦੀ ਗੈਰਹਾਜ਼ਰੀ ਵਿੱਚ ਜ਼ਿਆਦਾ ਸ਼ਰਾਬ ਪੀਂਦਾ ਹੈ। ਜੇਕਰ ਚੌਂਕੀ ਵਾਲੇ ਦਿਨ ਇਸ ਦਾ ਘਰਵਾਲਾ ਸ਼ਰਾਬ ਪੀਣੀ ਬੰਦ ਕਰ ਦੇਵੇ। ਸ਼ਰਾਬ ਪੀ ਕੇ ਖਰੂਦ ਮਚਾਉਣ ਤੋਂ ਤੋਬਾ ਕਰੇ, ਤਾਂ ਇਹ ਹਮੇਸ਼ਾਂ ਵਾਸਤੇ ਠੀਕ ਰਹੇਗੀ। ਰਿਸ਼ਤੇਦਾਰਾਂ ਨੇ ਉਸ ਦੇ ਪਤੀ ਨੂੰ ਸਮਝਾਉਣ ਦਾ ਵਾਅਦਾ ਕੀਤਾ। ਇਹ ਗੱਲ ਸਪੱਸਟ ਹੋ ਗਈ ਸੀ ਕਿ ਚੇਲੀ ਆਪਣੇ ਪਤੀ ਦੀ ਮਾੜੀ ਆਦਤ ਤੋਂ ਤੰਗ ਆ ਕੇ ਸੁਚੇਤ/ ਅਚੇਤ ਰੂਪ ਚ ਬੀਮਾਰੀ ਦਾ ਪ੍ਰਪੰਚ ਕਰਦੀ ਸੀ।

**ਚੇਲੀ ਲਾਜੁਆਬ :**

ਗੱਲਬਾਤ ਦੇ ਚਲਦਿਆਂ ਰਿਸ਼ਤੇਦਾਰਾਂ ਵਿੱਚ ਬੈਠੇ ਇੱਕ ਨੌਜੁਆਨ ਤੋਂ ਰਿਹਾ ਨਾ ਗਿਆ। ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਆਪਣੇ ਪਤੀ ਨੂੰ ਸ਼ਰਾਬ ਪੀਣ ਤੋਂ ਨਾ ਰੋਕ ਸਕਣ ਵਾਲੀ ਮਾਈ (ਚੇਲੀ) ਲੋਕਾਂ ਦੀਆਂ ਦੁੱਖ ਤਕਲੀਫਾਂ ਕਿਵੇਂ ਦੂਰ ਕਰ ਸਕਦੀ ਹੈ? ਇਸਦਾ ਮਤਲਬ ਚੇਲਾ, ਚੌਂਕੀ ਸਭ ਪ੍ਰਪੰਚ ਹੀ ਹੋਇਆ ਨਾ ?

ਨਾਲ ਬੈਠੀ ਚੇਲੀ ਚੁੱਪ ਰਹੀ। ਉਸਦਾ ਨਿਰਉੱਤਰ ਹੋਣਾ ਨੌਜਵਾਨ ਦੇ ਬੋਲਾਂ ਨੂੰ ਸਹੀ ਸਾਬਤ ਕਰ ਗਿਆ।

**ਕੌਂਸਲਿੰਗ ਕਾਜ:**

ਮੁਕੰਮਲ ਪੜਤਾਲ ਉਪਰੰਤ ਅਸੀਂ ਮਿਲ ਬੈਠ ਕੇ ਸਿੱਟਾ ਕੱਢਿਆ। ਪੀੜਤ ਔਰਤ ਦੀ ਕੌਂਸਲਿੰਗ ਸੁਰੂ ਕੀਤੀ। 'ਤੈਨੂੰ ਡਾਕਟਰੀ ਇਲਾਜ ਦੀ ਜ਼ਰੂਰਤ ਨਹੀਂ।' ਤੇਰੀ ਬੀਮਾਰੀ ਖੁਦ ਓਪਰੀ ਕਸਰ ਕਾਰਣ ਹੈ। ਅਸੀਂ ਇੱਕ ਪਾਠ ਪੂਜਾ ਵਿੱਚ ਵਰਤਣ ਵਾਲੇ ਰੰਗੀਨ ਧਾਗੇ ਜਿਸਨੂੰ ਖੱਮਣੀ ਜਾਂ ਮੌਲੀ ਕਿਹਾ ਜਾਂਦਾ ਹੈ ਨੂੰ ਕੱਟ ਕੇ ਦੋ ਹਿੱਸੇ ਵਿਖਾਉਣ ਤੋਂ ਬਾਅਦ ਗੱਠ ਮਾਰ ਕੇ ਉਸ ਔਰਤ ਦੀ ਮੁੱਠੀ ਵਿੱਚ ਬੰਦ ਕਰਵਾਉਂਦਿਆਂ ਆਖਿਆ ਹੁਣੇ ਇਸ ਖੰਮ੍ਹਣੀ ਦਾ ਰੰਗ ਕਾਲਾ ਹੋ ਜਾਵੇਗਾ ਜਾਂ ਇਸ ਦੀ ਸੁਆਹ ਬਣ ਜਾਵੇਗੀ। ਇਹ ਕੱਟੀ ਹੋਈ ਮੌਲੀ ਜੁੜ ਵੀ ਸਕਦੀ ਹੈ। ਇਹ ਤਬਦੀਲੀ ਤੁਹਾਡੇ ਠੀਕ ਹੋਣ ਦਾ ਸਬੂਤ ਹੋਏਗੀ। ਉਹ ਚੁੱਪ ਚਾਪ ਸੁਣਦੀ ਰਹੀ। ਉਸਦੇ ਪਤੀ ਵੱਲੋ ਸਰਾਬ ਛੱਡਣ ਬਾਰੇ ਵੀ ਅਸੀਂ ਉਸਨੂੰ ਭਰੋਸਾ ਦੇ ਦਿੱਤਾ। ਪੀੜਤ ਔਰਤ ਨੂੰ ਆਪਣੀ ਕੁੱਝ ਦਿਨਾਂ ਦੀ ਨਿਗਰਾਨੀ ਵਿੱਚ ਰੱਖ ਕੇ ਬਗੈਰ ਕਿਸੇ ਦਵਾਈ ਤੋਂ ਅਸੀਂ ਉਸਨੂੰ ਪਿੰਡ ਭੇਜ ਦਿੱਤਾ। ਪਤੀ ਦੇ ਸਹਿਯੋਗ ਨਾਲ ਉਹ ਮੁੜ ਪੇਟ ਦਰਦ ਦੇ ਰੋਗ ਤੋਂ ਮੁਕਤ ਹੋ ਗਈ।

**ਸਾਡਾ ਮਕਸਦ:**

ਸਾਡਾ ਮਕਸਦ ਇੱਕ ਮਾਨਸਿਕ ਰੋਗੀ ਔਰਤ ਦੀ ਮੱਦਦ ਕਰਨਾ ਤਾਂ ਸੀ ਹੀ: ਨਾਲ ਇਹ ਸਾਬਤ ਕਰਨਾ ਵੀ ਸੀ ਕਿ ਚੌਂਕੀਆਂ ਲਾਉਣ ਵਾਲੇ ਆਪਣੇ ਮਸਲੇ ਹੱਲ ਕਰਨ ਦੀ ਸਮਰੱਥਾ ਨਹੀਂ ਰੱਖਦੇ। ਸਗੋਂ ਢੌਂਗ ਕਰਦੇ ਹਨ।

ਇਹ ਵੀ ਕਿ ਅੰਧਵਿਸਵਾਸ ਅਗਿਆਨਤਾ ਦੀ ਪੈਦਾਵਾਰ ਹਨ ਜਿਨ੍ਹਾਂ ਨੂੰ ਵਿਗਿਆਨਕ ਚੇਤਨਾ ਨਾਲ ਹੀ ਮਾਤ ਦਿੱਤੀ ਜਾ ਸਕਦੀ ਹੈ।

ਇਸ ਮਕਸਦ ਦੇ ਨਾਲ ਨਾਲ ਅਸੀਂ ਚੇਲੀ ਦੇ ਰਿਸ਼ਤੇਦਾਰਾਂ ਨੂੰ ਇਹ ਸਮਝਾਉਣ ਵਿੱਚ ਸਫਲ ਰਹੇ ਕਿ ਚੇਲੀ ਖੁਦ ਪੀੜਿਤ ਹੈ। ਲੋਕਾਂ ਦਾ ਭਲਾ ਕਰਨ ਦਾ ਦਮ ਭਰਨ ਵਾਲਾ ਉਸਦਾ ਚੇਲ ਪੁਣਾ ਮਹਿਜ ਪਾਖੰਡ ਹੈ। ਸਾਡੇ ਯਤਨਾਂ ਤੇ ਸਹਿਯੋਗ ਨੂੰ ਵੇਖ ਰਿਸਤੇਦਾਰਾਂ ਨੂੰ ਸਾਰੀ ਗੱਲ ਸਾਫ ਹੋ ਗਈ।

85281 25021

---

## ਜੀਵਨ ਦਾਤੇ : ਰੁੱਖ

ਮੌਜੂਦਾ ਸਰਾਪੇ ਸਮਿਆਂ ਵਿਚ ਕਰੋਨਾ ਸਮੇਤ ਜਿਨ੍ਹਾਂ ਹੋਰ ਕਈ ਤ੍ਰਾਸਦੀਆਂ ਦੀ ਗੱਲ ਤੁਰਦੀ ਹੈ, ਆਕਸੀਜਨ ਉਨ੍ਹਾਂ ਵਿੱਚੋਂ ਇੱਕ ਹੈ। ਸ਼ੁੱਧ ਹਵਾ/ਆਕਸੀਜਨ ਦਾ ਇੱਕੋ-ਇੱਕ ਭਰੋਸੇਮੰਦ ਸ੍ਰੋਤ ਰੁੱਖ ਹਨ। ਬਨਸਪਤੀ ਵਿਗਿਆਨੀਆਂ ਅਨੁਸਾਰ ਰਵਾਇਤੀ ਦਰੱਖਤ ਦੀ ਉਮਰ 65 ਵਰ੍ਹੇ ਹੈ, ਕਰੀਬ ਬੰਦੇ ਦੀ ਔਸਤ ਉਮਰ ਜਿੰਨੀ। ਜੇ ਮਨੁੱਖ ਦੇ ਵਿਚਰਨ ਸਥਾਨ ਦੁਆਲੇ 10 ਦਰੱਖਤ ਲੱਗੇ ਹੋਣ, ਤਦ ਉਸ ਦੀ ਉਮਰ 7 ਵਰ੍ਹੇ ਹੋਰ ਵਧ ਜਾਂਦੀ ਹੈ। ਇਹੀ ਨਹੀਂ, ਇੱਕ ਦਰੱਖਤ ਸਾਲਾਨਾ 20 ਟਨ ਜਹਿਰੀਲੀਆਂ ਗੈਸਾਂ ਹਜਮ ਕਰ ਲੈਂਦਾ ਹੈ, ਹੋਰ ਲਾਭ ਵੱਖਰੇ। ਸਾਡੇ ਵਿਚੋਂ ਬਹੁਤਿਆਂ ਨੂੰ ਨਹੀਂ ਪਤਾ ਕਿ ਇੱਕ ਰੁੱਖ ਸਾਲਾਨਾ 700 ਕਿਲੋ ਆਕਸੀਜਨ (ਇੱਕ ਸਿਲੰਡਰ ਵਿਚ 9 ਕਿਲੋ/ 50.7 ਪੌਂਡ ਗੈਸ ਹੁੰਦੀ ਹੈ) ਦਿੰਦਾ ਹੈ, ਉਹ ਵੀ ਮੁਫਤੋ-ਮੁਫਤ। ਕਿਸੇ ਵਿਰਲੇ ਨੂੰ ਹੀ ਪਤਾ ਹੋਵੇਗਾ ਕਿ ਮਨੁੱਖ ਨੂੰ ਤਾਉਮਰ 16 ਭਰਪੂਰ ਰੁੱਖਾਂ ਵੱਲੋਂ ਛੱਡੀ ਆਕਸੀਜਨ ਜਿੰਨੀ ਲੋੜ ਪੈਂਦੀ ਹੈ। ਭਾਵ ਤਿੰਨ ਸਿਲੰਡਰ ਰੋਜਾਨਾ। ਮੌਜੂਦਾ ਸਮੇਂ ਸਿਲੰਡਰ ਗੈਸ ਦੀ ਔਸਤਨ ਕੀਮਤ 650 ਰੁਪਏ ਹੈ। ਰੁੱਖਾਂ ਦੀ ਸਾਡੇ ਜੀਵਨ ਵਿੱਚ ਅਹਿਮਿਅਤ ਦਾ ਅੰਦਾਜਾ ਤੁਸੀਂ ਖ਼ੁਦ ਲਗਾ ਸਕਦੇ ਹੋ।

**ਵਿਜੈ ਬੰਬੇਲੀ**

# ਬਾਲ ਪੰਨਾ-1

## ਪੂਛਲ ਤਾਰੇ

-ਬੂਟਾ ਸਿੰਘ ਵਾਕਫ਼



ਪੂਛਲ ਤਾਰੇ ਨੂੰ ਕਾਮੇਟ (Comet), ਧੂਮਕੇਤੂ ਜਾਂ ਬੋਦੀ ਵਾਲਾ ਤਾਰਾ ਵੀ ਕਿਹਾ ਜਾਂਦਾ ਹੈ। ਜਦੋਂ ਇਹ ਤਾਰੇ ਸੂਰਜ ਤੋਂ ਦੂਰ ਪੁਲਾੜ ਵਿਚ ਹੁੰਦੇ ਹਨ ਤਾਂ ਸਿਰਫ਼ ਇੱਕ ਗੇਂਦ ਜਾਂ ਪੱਥਰ ਵਾਂਗ ਘੁੰਮ ਰਹੇ ਹੁੰਦੇ ਹਨ। ਇਸ ਸਮੇਂ ਇਨ੍ਹਾਂ ਦੇ ਪੂੰਛ ਨਹੀਂ ਹੁੰਦੀ ਤੇ ਨਾ ਹੀ ਇਹ ਤਾਰੇ ਇੱਕ ਪੂਛਲ ਤਾਰੇ ਦੀਆਂ ਸ਼ਰਤਾਂ ਨੂੰ ਪੂਰਾ ਕਰਦੇ ਹਨ। ਪੁਲਾੜ ਵਿਚ ਘੁੰਮਦੇ ਹੋਏ ਕਦੇ ਇਹ ਤਾਰੇ ਸੂਰਜ ਦੇ ਸਾਹਮਣੇ ਆਉਂਦੇ ਹਨ। ਸੂਰਜੀ ਗਰਮੀ ਕਾਰਣ ਤਾਰੇ ਵਿਚਲੀਆਂ ਜੰਮੀਆਂ ਗੈਸਾਂ ਤੇ ਜਲ-ਕਣਾਂ ਦੀ ਭਾਫ਼ ਬਣ ਜਾਂਦੀ ਹੈ। ਇਹ ਭਾਫ਼ ਜਿਸ ਵਿਚ ਹਲਕੇ ਧੂੜ ਕਣ ਤੇ ਮਾਈਕਰੋ ਪਾਰਟੀਕਲਜ਼ ਸ਼ਾਮਿਲ ਹੁੰਦੇ ਹਨ, ਸੂਰਜ ਦੀ ਰੇਡੀਏਸ਼ਨ ਕਾਰਣ ਸੂਰਜ ਦੀ ਵਿਰੋਧੀ ਦਿਸ਼ਾ ਵਿਚ ਉੱਡ ਜਾਂਦੀ ਹੈ। ਇਸ ਤਰ੍ਹਾਂ ਪੂਛਲ ਤਾਰੇ ਦਾ ਨਿਰਮਾਣ ਹੁੰਦਾ ਹੈ।



**ਪੂਛਲ ਤਾਰੇ ਦੀ ਬਣਤਰ** : ਪੂਛਲ ਤਾਰੇ ਦਾ ਮੁੱਖ ਭਾਗ ਨਿਊਕਲੀਅਸ ਹੁੰਦਾ ਹੈ। ਇਸ ਦਾ ਆਕਾਰ 6 ਤੋਂ 25 ਮੀਲ ਤੱਕ ਹੋ ਸਕਦਾ ਹੈ। ਅਜਿਹੇ ਤਾਰਿਆਂ ਦੇ ਨਿਰਮਾਣ ਵਿਚ ਕਾਫ਼ੀ ਸਾਰੀ ਬਰਫ਼, ਚਟਾਨਾਂ ਦੇ ਟੁਕੜੇ, ਧੂੜ-ਕਣ ਅਤੇ ਗੈਸਾਂ ਸ਼ਾਮਿਲ ਹੁੰਦੀਆਂ



ਹਨ। ਕਈ ਤਾਰਿਆਂ ਦੇ ਮਲਬੇ ਦੇ ਅਧਿਐਨ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਬਹੁਤੇ ਤਾਰਿਆਂ ਦੀ ਬਾਹਰੀ ਸਤਾਹ ਨਾਜ਼ੁਕ ਤੇ ਕਮਜ਼ੋਰ ਹੁੰਦੀ ਹੈ। ਅੰਦਰ ਕਾਫ਼ੀ ਸੁਰਾਖ਼ ਹੁੰਦੇ ਹਨ। ਉਪਰਲੀ ਸਤਾਹ ਦੇ ਹੇਠਾਂ ਬਰਫ਼ ਹੁੰਦੀ ਹੈ। ਇਨ੍ਹਾਂ ਵਿਚ ਸੂਰਜ ਮੰਡਲ ਵਾਲੀ ਸਮੱਗਰੀ ਵੀ ਪਾਈ ਜਾਂਦੀ ਹੈ।

**ਪੂਛਲ ਤਾਰੇ ਦੇ ਮੁੱਖ ਭਾਗ** : ਪੂਛਲ ਤਾਰੇ ਨੂੰ ਪੰਜ ਭਾਗਾਂ ਵਿਚ ਵੰਡਿਆ ਜਾਂਦਾ ਹੈ। ਨਿਊਕਲੀਅਸ ਤਾਰੇ ਦਾ ਕੇਂਦਰੀ ਭਾਗ ਹੁੰਦਾ ਹੈ। ਇਸ ਵਿਚ ਜੰਮਿਆ ਪਾਣੀ ਵਧੇਰੇ ਹੁੰਦਾ ਹੈ। ਕਾਰਬਨ ਡਾਇਆਕਸਾਈਡ, ਕਾਰਬਨ ਮੋਨੋਆਕਸਾਈਡ, ਅਮੋਨੀਆ ਤੇ ਮੀਥੇਨ ਦੇ ਅੰਸ਼ ਵੀ ਪਾਏ ਜਾਂਦੇ ਹਨ। ਦੂਸਰਾ ਭਾਗ ਕੋਮਾ (Coma) ਹੈ। ਇਹ ਭਾਗ ਨਿਊਕਲੀਅਸ ਦੁਆਲੇ ਲਿਪਟਿਆ ਹੋਇਆ ਹੁੰਦਾ ਹੈ। ਇਹ ਤਾਰੇ ਦਾ ਸਿਰ ਬਣਦਾ ਹੈ। ਇਸ ਭਾਗ ਵਿਚ ਧੂੜ-ਕਣ ਅਤੇ ਗੈਸਾਂ ਸ਼ਾਮਿਲ ਹੁੰਦੀਆਂ ਹਨ। ਹਾਈਡਰੋਜਨ ਕਲਾਊਡ ਤਾਰੇ ਦਾ ਤੀਸਰਾ ਭਾਗ ਹੁੰਦਾ ਹੈ। ਇਹ ਇੱਕ ਵਿਸ਼ਾਲ ਲਿਫ਼ਾਫੇ ਦੇ ਰੂਪ ਵਿਚ ਕਈ ਮਿਲੀਅਨ ਕਿਲੋਮੀਟਰ ਤੱਕ ਫੈਲਿਆ ਹੋ ਸਕਦਾ ਹੈ। ਇਸ ਨੂੰ ਸਧਾਰਨ ਅੱਖ ਨਾਲ ਨਹੀਂ ਵੇਖ ਸਕਦੇ ਕਿਉਂਕਿ ਇਸ ਦਾ ਪ੍ਰਕਾਸ਼ ਵਾਤਾਵਰਣ ਦੁਆਰਾ ਜ਼ਜ਼ਬ ਕਰ ਲਿਆ ਜਾਂਦਾ ਹੈ। ਚੌਥਾ ਭਾਗ ਆਇਨ/ਪਲਾਜ਼ਮਾ ਪੂਛ ਅਖਵਾਉਂਦੀ ਹੈ। ਪੰਜਵਾਂ ਭਾਗ ਧੂੜ ਤੋਂ ਬਣੀ ਪੂਛ ਹੁੰਦੀ ਹੈ।




**ਪੂਛਲ ਤਾਰੇ ਦੀ ਪੂਛ** : ਤਾਰੇ ਦੀ ਪੂਛ ਦੋ ਕਿਸਮ ਦੀ ਹੁੰਦੀ ਹੈ। ਪਹਿਲੀ ਕਿਸਮ ਦੀ ਪੂਛ ਨੂੰ ਪਲਾਜਮਾ ਜਾਂ ਆਇਨ ਪੂਛ (Ion tail) ਕਿਹਾ ਜਾਂਦਾ ਹੈ। ਇਹ ਪੂਛ ਝਾੜੂ ਵਾਂਗ ਸਿੱਧੀ, ਲੰਮੀ ਤੇ ਆਖਰੀ ਸਿਰੇ ਤੋਂ ਪਤਲੀ ਹੁੰਦੀ ਜਾਂਦੀ ਹੈ। ਇਹ ਪੂਛ ਬਿਜਲਈ ਚਾਰਜਿਤ ਆਇਨਾਂ ਅਤੇ ਇਲੈਕਟ੍ਰਾਨਾਂ ਤੋਂ ਬਣੀ ਹੁੰਦੀ ਹੈ ਜਿਹੜੀ ਕਿ ਸੂਰਜ ਦੀਆਂ ਅਲਟਰਾਵਾਇਲਟ ਕਿਰਣਾਂ

ਤੋਂ ਪ੍ਰਭਾਵਤ ਹੁੰਦੀ ਹੈ। ਦੂਸਰੀ ਕਿਸਮ ਦੀ ਪੂਛ ਧੂੜ ਤੋਂ ਬਣੀ ਪੂਛ (Dust tail) ਹੁੰਦੀ ਹੈ। ਇਹ ਪੂਛ ਆਖਰੀ ਸਿਰੇ ਵੱਲ ਨੂੰ ਜਾਂਦੀ ਹੋਈ ਝਾੜੀ ਦੇ ਪੌਦੇ ਵਾਂਗ ਖਿੱਲਰ ਜਾਂਦੀ ਹੈ। ਇਹ ਪੂਛ ਸੂਰਜੀ ਰੌਸ਼ਨੀ ਦੇ ਦਬਾਅ ਕਾਰਣ ਕਿਸੇ ਹੱਦ ਤੱਕ ਝੁਕੀ ਹੋਈ ਹੁੰਦੀ ਹੈ। ਇਸ ਪੂਛ ਵਿਚ ਮਾਈਕਰੋ ਸਕੇਲ ਧੂੜ-ਕਣ ਸ਼ਾਮਿਲ ਹੁੰਦੇ ਹਨ। ਸੂਰਜੀ ਰੇਡੀਏਸ਼ਨ ਤਾਰੇ ਵਿਚ ਸ਼ਾਮਿਲ ਧੂੜ ਤੇ ਗੈਸਾਂ ਨੂੰ ਤਾਰੇ ਤੋਂ ਕਾਫ਼ੀ ਦੂਰ ਤੱਕ ਅਲਗ ਕਰ ਦਿੰਦੀ ਹੈ। ਇਹ ਪੂਛ ਪਲਾਜ਼ਮਾ ਪੂਛ ਨਾਲੋਂ ਵਧੇਰੇ ਚਮਕਦਾਰ ਅਤੇ ਚੌੜੀ ਹੁੰਦੀ ਹੈ।



**ਤਾਰੇ ਦੀ ਪੂਛ ਦੀ ਲੰਬਾਈ** : ਤਾਰੇ ਦੀ ਪੂਛ ਦੀ ਲੰਬਾਈ ਨੂੰ ਕਈ ਤੱਤ ਪ੍ਰਭਾਵਿਤ ਕਰਦੇ ਹਨ। ਸਭ ਤੋਂ ਵੱਧ ਪ੍ਰਭਾਵਿਤ ਕਰਨ ਵਾਲਾ ਤੱਤ ਹੈ ਕਿ ਇੱਕ ਪੂਛਲ ਤਾਰਾ ਸੂਰਜ ਦੇ ਕਿੰਨਾ ਨਜ਼ਦੀਕ ਹੋ ਕੇ ਗੁਜ਼ਰਦਾ ਹੈ। ਤਾਰਾ ਜਿੰਨਾਂ ਜਿਆਦਾ ਨਜ਼ਦੀਕ ਹੋ ਕੇ ਗੁਜ਼ਰਦਾ ਹੈ ਉਸ ਦੀ ਪੂਛ ਉਨੀ ਹੀ ਲੰਬੀ ਹੋਣ ਦੀ ਸੰਭਾਵਨਾ ਹੁੰਦੀ ਹੈ। ਦੂਸਰਾ ਤੱਤ ਤਾਰੇ ਦੇ ਆਕਾਰ ਤੇ ਨਿਰਭਰ ਕਰਦਾ ਹੈ। ਆਕਾਰ ਵਿਚ ਵੱਡੇ ਤਾਰੇ ਵਿਚ ਜੰਮੇ ਹੋਏ ਮਾਦੇ ਭਾਵ ਜਲ ਕਣਾਂ, ਧੂੜ ਤੇ ਗੈਸਾਂ ਦੀ ਮਾਤਰਾ ਜ਼ਿਆਦਾ ਹੋਣ ਕਰਕੇ ਇਸ ਦੀ ਪੂਛ ਵੱਡੀ ਰਹਿਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਜਿਵੇਂ ਜਿਵੇਂ ਇੱਕ ਤਾਰਾ ਸੂਰਜ ਦੇ ਵਧੇਰੇ ਨਜ਼ਦੀਕ ਹੁੰਦਾ ਜਾਂਦਾ ਹੈ ਇਸ ਦੀ ਪੂਛ ਲੰਬੀ ਹੁੰਦੀ ਜਾਂਦੀ ਹੈ। ਇਕ ਸਧਾਰਨ ਪੂਛ ਕੁਝ ਸੈਂਕੜੇ ਹਜ਼ਾਰ ਮੀਲ ਜਾਂ ਇਸ ਤੋਂ ਵਧੇਰੇ ਲੰਮੀ ਹੋ ਸਕਦੀ ਹੈ। ਹੁਣ ਤੱਕ ਸਭ ਤੋਂ ਲੰਬੀ ਪੂਛ ਦੀ ਲੰਬਾਈ 350 ਮਿਲੀਅਨ ਮੀਲ ਤੱਕ ਮਾਪੀ ਗਈ ਹੈ।

**ਹੈਲੇ ਦਾ ਪੂਛਲ ਤਾਰਾ (Halley's Comet)** : ਹੈਲੇ ਦਾ ਪੂਛਲ ਤਾਰਾ ਸਭ ਤੋਂ ਪ੍ਰਸਿੱਧ ਪੂਛਲ ਤਾਰਾ ਹੈ। ਇਹ ਤਾਰਾ ਹਰ 75-76 ਸਾਲ ਬਾਅਦ ਵਿਖਾਈ ਦਿੰਦਾ ਹੈ। ਇਸ ਤਾਰੇ ਦੀ ਲੰਬਾਈ 16 ਕਿਲੋਮੀਟਰ ਅਤੇ ਚੌੜਾਈ 8 ਕਿਲੋਮੀਟਰ ਦੇ ਕਰੀਬ ਹੈ। ਪੂਛ ਦੀ ਲੰਬਾਈ 22 ਤੋਂ 25 ਮਿਲੀਅਨ ਕਿਲੋਮੀਟਰ ਤੱਕ ਲੰਬੀ ਮਾਪੀ ਗਈ ਹੈ। ਬ੍ਰਿਟਿਸ਼ ਖਗੋਲ ਵਿਗਿਆਨੀ ਐਡਮੰਡ ਹੈਲੇ ਨੇ ਇਹ ਦਾਅਵਾ ਕੀਤਾ ਸੀ ਕਿ ਇਹ ਤਾਰਾ ਇੱਕ ਨਿਰਧਾਰਿਤ ਸਮੇਂ ਬਾਅਦ ਹੀ ਸੂਰਜ ਦੇ ਸਾਹਮਣੇ ਦੀ ਗੁਜ਼ਰਦਾ ਹੈ ਤੇ ਸਾਨੂੰ ਵਿਖਾਈ ਦਿੰਦਾ ਹੈ। ਪਿਛਲੀ ਵਾਰ ਇਹ ਪੂਛਲ ਤਾਰਾ ਫਰਵਰੀ 1986 ਵਿਚ ਧਰਤੀ ਦੇ ਕੋਲ ਦੀ ਹੋ ਕੇ ਲੰਘਿਆ ਸੀ। ਇਸ ਤੋਂ ਪਹਿਲਾਂ ਇਹ ਤਾਰਾ 1910, 1834 ਅਤੇ 1757 ਵਿਚ ਵੇਖਿਆ ਗਿਆ ਸੀ।

**ਪੂਛਲ ਤਾਰਿਆਂ ਦੀ ਆਮਦ ਦੇ ਮੁੱਖ ਖੇਤਰ** : ਬਹੁਤੇ ਪੂਛਲ ਤਾਰੇ ਨੈਪਚੂਨ ਗ੍ਰਹਿ ਦੇ ਪਾਰ ਵਾਲੇ ਖੇਤਰ ਚੋਂ ਆਉਂਦੇ ਹਨ। ਇਸ ਖੇਤਰ ਨੂੰ ਕੁਈਪਰ ਬੈਲਟ (Kuiper belt ) ਆਖਦੇ ਹਨ।



ਇਸ ਖੇਤਰ ਵਿਚੋਂ ਆਉਣ ਵਾਲੇ ਪੂਛਲ ਤਾਰੇ ਸੂਰਜ ਦੀ ਪਰਿਕਰਮਾ ਕਰਨ ਵਿਚ 200 ਸਾਲ ਤੱਕ ਦਾ ਸਮਾਂ ਲੈਂਦੇ ਹਨ। ਅਨੇਕਾਂ ਪੂਛਲ ਤਾਰੇ ਓਰਟ ਕਲਾਉਡ (***Oort cloud***) ਖੇਤਰ ਵਿਚੋਂ ਵੀ ਆਉਂਦੇ ਹਨ। ਇਹ ਖੇਤਰ ਸੂਰਜ ਮੰਡਲ ਦੇ ਦੁਆਲੇ ਫੈਲਿਆ ਹੋਇਆ ਦੂਰੇਡੇ ਦਾ ਖੇਤਰ ਹੈ। ਵਿਗਿਆਨੀਆਂ ਦਾ ਮੰਨਣਾ ਹੈ ਕਿ ਇਸ ਖੇਤਰ ਵਿਚੋਂ ਆਉਣ ਵਾਲੇ ਪੂਛਲ ਤਾਰੇ ਨੂੰ ਸੂਰਜ ਦੀ ਪਰਿਕਰਮਾ ਕਰਨ ਵਿਚ ਲਗਭਗ 30 ਮਿਲੀਅਨ ਸਾਲ ਦਾ ਸਮਾਂ ਲਗਦਾ ਹੈ।




**ਪੂਛਲ ਤਾਰਿਆਂ ਪ੍ਰਤੀ ਵਹਿਮ ਤੇ ਭਰਮ** : ਪੂਛਲ ਤਾਰਿਆਂ ਦੇ ਮਾੜੇ ਪ੍ਰਭਾਵਾਂ ਦਾ ਜ਼ਿਕਰ ਸੰਸਾਰ ਭਰ ਦੇ ਮਿਥਿਹਾਸਕ ਕਿੱਸਿਆਂ ਤੇ ਕਹਾਣੀਆਂ ਵਿਚ ਹੀ ਨਹੀਂ ਮਿਲਦਾ, ਸੰਸਾਰ ਵਿਚ ਵਾਪਰਣ ਵਾਲੀ ਹਰ ਤਬਾਹੀ ਦਾ ਦੋਸ਼ ਅੱਜ ਵੀ ਪੂਛਲ ਤਾਰਿਆ ਸਿਰ

ਮੜ੍ਹਿਆ ਜਾਂਦਾ ਹੈ। ਸਵਿਟਜ਼ਰਲੈਂਡ ਵਿਚ ਭੂਚਾਲ, ਬਿਮਾਰੀਆਂ ਅਤੇ ਦੋ ਸਿਰਾਂ ਵਾਲੇ ਜਾਨਵਰਾਂ ਦੇ ਪੈਦਾ ਹੋਣ ਦੀਆਂ ਘਟਨਾਵਾਂ ਦਾ ਸਬੰਧ ਹੈਲੀ ਦੇ ਪੂਛਲ ਤਾਰੇ ਦੇ ਪ੍ਰਗਟ ਹੋਣ ਨਾਲ ਜੋੜਿਆ ਗਿਆ ਸੀ। ਰੋਮੀਆਂ ਅਨੁਸਾਰ ਪੌਂਪੀ ਅਤੇ ਜੂਲੀਅਸ ਸੀਜਰ ਵਿਚਕਾਰ ਹੋਈ ਖ਼ੂਨੀ ਲੜਾਈ ਅਤੇ ਬਾਅਦ ਵਿਚ ਜੂਲੀਅਸ ਸੀਜਰ ਦੀ ਹੱਤਿਆ ਦਾ ਕਾਰਨ ਵੀ ਪੂਛਲ ਤਾਰਾ ਹੀ ਮੰਨਿਆ ਜਾਂਦਾ ਰਿਹਾ ਹੈ। ਇੰਗਲੈਂਡ ਦੇ ਲੋਕ ਵੀ ਪੂਛਲ ਤਾਰੇ ਨੂੰ ਦੇਸ਼ ਵਿਚ ਮੌਤ ਦੀ ਤਬਾਹੀ ਲਿਆਉਣ ਵਾਲਾ ਮੰਨਦੇ ਹਨ। ਸਾਡੇ ਦੇਸ਼ ਵਿਚ ਵੀ ਤਾਰੇ ਦੇ ਚੜ੍ਹਨ ਨੂੰ ਅਸ਼ੁੱਭ ਮੰਨਿਆ ਜਾਂਦਾ ਹੈ। ਅਜਿਹੇ ਹੀ ਡਰ, ਵਹਿਮ ਤੇ ਭਰਮ ਹੋਰਨਾਂ ਮੁਲਕਾਂ ਦੇ ਲੋਕਾਂ ਵਿਚ ਮਿਲਦੇ ਹਨ। ਪੂਛਲ ਤਾਰੇ ਚੜ੍ਹੇ ਬਿਨ੍ਹਾਂ ਵੀ ਸੰਸਾਰ ਵਿਚ ਲੜਾਈਆਂ, ਜੰਗਾਂ, ਬਿਮਾਰੀਆਂ ਤਬਾਹੀ ਲਿਆਉਂਦੀਆਂ ਰਹਿੰਦੀਆਂ ਹਨ। ਸਪਸ਼ਟ ਹੈ ਕਿ ਪੂਛਲ ਤਾਰਿਆਂ ਦਾ ਇਨ੍ਹਾਂ ਨਾਲ ਕੋਈ ਸਿੱਧਾ ਸਬੰਧ ਨਹੀਂ ਹੈ। ਚੰਨ-ਸੂਰਜ ਦਾ ਚੜ੍ਹਨਾ ਤੇ ਛੁਪਣਾ, ਗ੍ਰਹਿਣ ਦਾ ਲੱਗਣਾ, ਵਰਖਾ ਦਾ ਹੋਣਾ, ਸਤਰੰਗੀ ਪੀਂਘ ਦਾ ਪ੍ਰਗਟ ਹੋਣਾ ਆਦਿ ਵਾਂਗ ਪੂਛਲ ਤਾਰੇ ਦਾ ਆਕਾਸ਼ ਵਿਚ ਵਿਖਾਈ ਦੇਣਾ ਇੱਕ ਕੁਦਰਤੀ ਵਰਤਾਰਾ ਹੈ। ਅਜਿਹੇ ਮੌਕੇ ਵਿਗਿਆਨੀਆਂ ਲਈ ਬੇਹੱਦ ਲਾਭਦਾਇਕ ਹੁੰਦੇ ਹਨ। ਉਨ੍ਹਾਂ ਨੂੰ ਤਾਰਿਆਂ ਦੀ ਖੋਜ਼ ਕਾਰਜ ਕਰਨ ਦੇ ਨਵੇਂ ਮੌਕੇ ਮਿਲਦੇ ਹਨ। ਡਰ, ਵਹਿਮ ਤੇ ਭਰਮ ਤਿਆਗ ਕੇ ਸਾਨੂੰ ਹੋਰਨਾਂ ਕੁਦਰਤੀ ਵਰਤਾਰਿਆਂ ਵਾਂਗ ਪੂਛਲ ਤਾਰਿਆਂ ਦੇ ਭੇਦਾਂ ਨੂੰ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ।

98762-24461

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ, ਫੀਰਾ ਦੇ ਸਕੱਤਰ ਤੇ ਮਾਨਵਵਾਦੀ ਹੇਤੂਵਾਦੀ ਸੰਸਥਾ, ਉੜੀਸਾ ਦੇ ਜਨਰਲ ਸਕੱਤਰ ਰਾਜਾ ਸੁਰੇਸ਼, ਇਕਾਈ ਨਵਾਂ ਸ਼ਹਿਰ ਦੇ ਪ੍ਰਧਾਨ ਡਾ. ਚਮਨ ਲਾਲ, ਇਕਾਈ ਸੰਗਰੂਰ ਦੇ ਜਥੇਬੰਦਕ ਮੁਖੀ ਪਰਮਵੇਦ ਜੀ ਦੇ ਭਰਾ ਰਾਮ ਸਰੂਪ ਜੀ, ਇਕਾਈ ਮੌੜ ਦੇ ਸਾਥੀ ਰਾਜ ਮਹਿੰਦਰ ਸਿੰਘ ਕੋਟ ਭਾਰਾ ਦੇ ਮਾਤਾ ਕੁਲਵੰਤ ਕੌਰ, ਜੋਨ ਬਠਿੰਡਾ ਦੇ ਸੀਨੀਅਰ ਮੈਂਬਰ ਤੇ M.E.S. ਵਰਕਰਜ਼ ਯੂਨੀਅਨ ਦੇ ਸਾਬਕਾ ਪ੍ਰਧਾਨ ਹਰਦੀਪ ਮਹਿਣਾ ਦੀ ਪਤਨੀ ਅਤੇ ਪਿੰਡ ਵੜਿੰਗ ਖੇੜਾ (ਮੁਕਤਸਰ) ਦੇ ਤਰਕੀਸ਼ਲ ਕਾਰਕੁੰਨ ਗੁਰਬਿੰਦਰ ਸਿੰਘ, ਸਾਬਕਾ ਪੋਸਟ ਮਾਸਟਰ ਜੀ ਦੇ ਸਦੀਵੀ ਵਿਛੋੜੇ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰਾਂ ਨਾਲ ਪਰਿਵਾਰਾਂ ਦੇ ਗਮ ਵਿੱਚ ਸ਼ਾਮਲ ਹੁੰਦੀ ਹੈ।

*ਸਬਕ ਸੁਖਾਵਾਂ*

## ਨਾਂਹ ਪੱਖੀ ਸੰਦੇਸ਼ ਨਾ ਦਿਓ

ਜ਼ਿੰਦਗੀ ਵਿੱਚ ਅਜਿਹੇ ਲੋਕ ਆਮ ਮਿਲਦੇ ਹਨ, ਜਿੰਨ੍ਹਾਂ ਦੀ ਸੋਚ ਬਹੁਤ ਨਾਕਾਰਾਤਮਕ ਹੁੰਦੀ ਹੈ। ਉਨ੍ਹਾਂ ਨੂੰ ਅੱਧਾ ਭਰਿਆ ਗਲਾਸ, ਹਮੇਸਾ ਅੱਧਾ ਖਾਲੀ ਲਗਦਾ ਹੈ। ਉਨ੍ਹਾਂ ਵਿੱਚ ਕੁਝ ਵੀ ਕਰਨ ਦਾ ਹੌਂਸਲਾ ਨਹੀਂ ਹੁੰਦਾ। ਸਗੋਂ ਉਹ ਦੂਸਰਿਆਂ ਨੂੰ ਵੀ ਮਾਯੂਸ ਕਰਦੇ ਹਨ। ਸਾਨੂੰ ਅਜਿਹੇ ਨੀਰਸ ਤੇ ਰੋਂਦੂ ਲੋਕਾਂ ਤੋਂ ਬਚਣਾ ਚਾਹੀਦਾ ਹੈ। ਅਜਿਹੇ ਲੋਕਾਂ ਵਾਂਗ ਸਾਨੂੰ ਆਪਣੇ ਅਚੇਤ ਮਨ ਨੂੰ ਨਾਂਹ ਪੱਖੀ ਸੰਦੇਸ ਨਹੀਂ ਦੇਣੇ ਚਾਹੀਦੇ। ਸਾਨੂੰ ਆਸ ਪਾਸ ਮਿਲਦੇ ਮਿਹਨਤੀ ਲੋਕਾਂ ਜਿਹੇ ਮਿਹਨਤੀ, ਉੱਦਮੀ ਤੇ ਸਕਾਰਾਤਮਕ ਬਣਨਾ ਚਾਹੀਦਾ ਹੈ। ਜੋ ਸਮਾਜਿਕ ਕੰਮ ਕਰਨ ਦੀ ਸਾਡੀ ਜਿੰਮੇਵਾਰੀ ਹੈ, ਉਹ ਤਨਦੇਹੀ ਨਾਲ ਨਿਭਾਉਣੀ ਚਾਹੀਦੀ ਹੈ। ਸਾਨੂੰ ਆਪਣੇ ਆਪ ਨੂੰ ਹਮੇਸਾ ਵਾਅਦਾ ਨੁਮਾ ਇਹ ਸੰਦੇਸ਼ ਦਿੰਦੇ ਰਹਿਣਾ ਚਾਹੀਦਾ ਹੈ ਕਿ ਮੈਂ ਤੰਦਰੁਸਤੀ ਤੇ ਖ਼ੁਸ਼ੀ ਦਾ/ਦੀ ਹਾਮੀ ਹਾਂ। ਤੰਦਰੁਸਤੀ ਲਈ ਮੈਂ ਆਪਣੇ ਸਰੀਰ ਦੀ ਸੰਭਾਲ ਅਤੇ ਖ਼ੁਸ਼ੀ ਲਈ ਗਿਆਨ ਨਾਲ ਮਾਲਾ ਮਾਲ ਹੋਣ ਦੀ ਆਪਣੀ ਸਮਾਜਿਕ ਜ਼ਿੰਮੇਵਾਰੀ ਪੂਰੀ ਇਮਾਨਦਾਰੀ ਤੇ ਲਗਨ ਨਾਲ ਨਿਭਾਵਾਂਗਾ/ਨਿਭਾਵਾਂਗੀ।

ਮੇਰੇ ਕੋਲ, ਮੇਰੇ ਅਚੇਤ ਮਨ ਦੀ ਅਤੁਲਵੀਂ/ਅਸੀਮਤ ਊਰਜਾ ਹੈ। ਇਹ ਮੇਰਾ ਮਾਰਗ ਦਰਸਕ ਹੈ। ਇਹ ਮੇਰੇ ਦਿਲ ਦੀ ਧੜਕਨ ਤੇ ਲਹੂ ਦਾ ਸੰਚਾਰ ਹੈ। ਇਹ ਮੇਰੀਆਂ ਔਕੜਾਂ ਦੇ ਹੱਲ ਸੁਝਾਉਂਦਾ ਹੈ। ਮੈਨੂੰ ਇਸ 'ਤੇ ਪੂਰਾ ਵਿਸ਼ਵਾਸ ਹੈ। ਇਹ ਮੇਰੇ ਆਦਰਸ਼ਾਂ ਤੇ ਇੱਛਾਵਾਂ ਦਾ ਸੋਮਾ ਹੈ।

**ਅੰਧਵਿਸ਼ਵਾਸ ਦੀ ਸੁਨਾਮੀ:**

ਹਰ ਪੱਧਰ 'ਤੇ ਸਕੂਲਾਂ ਵਿੱਚ ਪੜ੍ਹ ਰਹੇ ਵਿਦਿਆਰਥੀ ਸਕੂਲਾਂ ਵਿੱਚ ਹਰ ਵਿਸ਼ੇ ਤੋਂ ਇਲਾਵਾ ਵਿਗਿਆਨ ਦੀ ਸਿੱਖਿਆ ਹਾਸਲ ਕਰਦੇ ਹੋਏ ਅੰਧਵਿਸ਼ਵਾਸੀ ਮਾਪਿਆਂ ਨਾਲ ਵੀ ਨੇੜਿਓਂ ਜੁੜੇ ਹੁੰਦੇ ਹਨ। ਬਚਪਨ ਤੋਂ ਲੈ ਕੇ ਹਾਸਲ ਉਮਰ ਤੱਕ ਹਰ ਵਿਦਿਆਰਥੀ ਅੰਧਵਿਸ਼ਵਾਸ ਦੇ ਵਰਤਾਰਿਆਂ ਵਿੱਚੋਂ ਲੰਘਿਆ ਤੇ ਲੰਘ ਰਿਹਾ ਹੁੰਦਾ ਹੈ। ਆਤਮ ਵਿਸਵਾਸ ਨੂੰ ਗ੍ਰਹਿਣ ਲਾਉਣ ਵਾਲੀ ਦੇਵੀ ਦੇਵਤਿਆਂ, ਪੀਰ ਫਕੀਰਾਂ ਦੀ ਉਸਤਤ ਉਸਦੀ ਸਮਾਂ ਸਾਰਣੀ ਦਾ ਹਿੱਸਾ ਹੁੰਦੀ ਹੈ।

*ਸਵਰਨ ਸਿੰਘ ਭੰਗੂ*

*ਨਵੇਂ ਦਿਸਹੱਦੇ*

# ਅਮਰੀਕਾ ਵਿੱਚ ਘੱਟ ਰਿਹਾ ਚਰਚ ਦਾ ਬੋਲਬਾਲਾ



**ਗੁਰਮੇਲ ਸਿੰਘ**

ਗਲਪ ਪੋਲ ਮੁਤਾਬਕ ਅਮਰੀਕਾ ਦੇ ਧਾਰਮਿਕ ਸਥਾਨਾਂ ਦੀ ਮੈਂਬਰਸ਼ਿਪ ਵਿੱਚ ਲਗਾਤਾਰ ਗਿਰਾਵਟ ਆ ਰਹੀ ਹੈ ਅਤੇ ਸਾਲ 2020 ਵਿੱਚ ਪਹਿਲੀ ਬਾਰ ਇਹ ਘੱਟ ਗਿਣਤੀ ਜਾਣੀ ਕਿ 50% ਤੋਂ ਥੱਲੇ, 47% ਉੱਤੇ ਆ ਗਈ ਹੈ। ਜਦੋਂ ਗਲਪ ਨੇ ਸਾਲ 1937 ਵਿੱਚ ਪਹਿਲੀ ਬਾਰ ਇਹ ਗਿਣਤੀ ਕੀਤੀ ਸੀ ਤਾਂ ਅਮਰੀਕਾ ਦੇ 73% ਲੋਕ ਚਰਚ ਜਾਂਦੇ ਸਨ ਪਰ ਹੁਣ ਅਮਰੀਕਾ ਦੇ ਨਾਗਰਿਕਾਂ ਦੀ ਬਹੁਤ ਵੱਡੀ ਗਿਣਤੀ ਆਪਣੇ ਆਪ ਨੂੰ ਗੈਰ ਧਾਰਮਿਕ ਦਸਦੀ ਹੈ। ਇਨ੍ਹਾਂ ਦੀ ਗਿਣਤੀ ਪਿਛਲੇ ਤਿੰਨ ਸਾਲਾਂ ਵਿੱਚ 21% ਤੱਕ ਪਹੁੰਚ ਗਈ ਹੈ। ਚਰਚ ਜਾਣ ਵਾਲਿਆਂ ਦਾ ਅਨੁਪਾਤ ਵੀ ਉਮਰ ਦੇ ਹਿਸਾਬ ਨਾਲ ਵੱਖੋ ਵੱਖਰਾ ਹੈ। 1946 ਤੋਂ ਪਹਿਲਾਂ ਪੈਦਾ ਹੋਣ ਵਾਲੇ 66%, ਇਸ ਤੋਂ ਬਾਅਦ 1965 ਤੱਕ ਜਨਮ ਲੈਣ ਵਾਲੇ 58%, ਇਸ ਤੋਂ ਬਾਅਦ 1980 ਤੱਕ ਪੈਦਾ ਹੋਣ ਵਾਲੇ 50% ਅਤੇ 1980 ਤੋਂ ਲੈ ਕੇ 1995-96 ਤੱਕ ਪੈਦਾ ਹੋਣ ਵਾਲੇ 36% ਬਾਲਗ ਚਰਚ ਜਾਂਦੇ ਹਨ। ਗਲਪ ਡਾਟਾ ਇਹ ਦਰਸਾਉਂਦਾ ਹੈ ਕਿ ਅਮਰੀਕਾ ਵਸੋਂ ਦੇ ਸਾਰੇ ਸਬ ਗਰੁੱਪਾਂ ਵਿੱਚ ਚਰਚ ਜਾਣ ਵਾਲਿਆਂ ਦੀ ਗਿਣਤੀ ਵਿੱਚ 20% ਦੀ ਗਿਰਾਵਟ ਆਈ ਹੈ। ਭਾਵੇਂ ਅਮਰੀਕਾ ਹਾਲੇ ਵੀ ਧਾਰਮਿਕ ਦੇਸ਼ ਹੈ ਅਤੇ ਇਸ ਦੀ 70% ਵਸੋਂ ਹਾਲੇ ਵੀ ਕਿਸੇ ਨਾ ਕਿਸੇ ਸੰਸਥਾਗਤ ਧਰਮ ਨਾਲ ਸਬੰਧਤ ਹੈ ਪਰ ਆਉਣ ਵਾਲੇ ਸਾਲਾਂ ਵਿੱਚ ਧਾਰਮਿਕ ਲੋਕਾਂ ਦੀ ਗਿਣਤੀ ਵਿੱਚ ਗਿਰਾਵਟ ਜਾਰੀ ਰਹਿਣੀ ਸ਼ੀਸ਼ੇ ਵਾਂਗ ਸਾਫ ਹੈ।

ਮਾਹਿਰਾਂ ਦੀ ਰਾਇ ਹੈ ਕਿ ਸਾਲ 2020 ਜਾਂ ਉਸ ਤੋਂ ਬਾਅਦ ਜਵਾਨ ਹੋ ਰਹੇ ਬੱਚੇ ਸੱਜੇ ਪੱਖੀ ਰਾਜਨੀਤੀ ਤੇ ਈਸਾਈ ਧਰਮ ਦੇ ਦਿਨੋ ਦਿਨ ਆਪਸ ਵਿੱਚ ਰਲਗੱਡ ਹੋਣ ਤੋਂ ਤੰਗ ਆਕੇ ਧਰਮ ਤੋਂ ਦੂਰ ਹੋ ਰਹੇ ਹਨ। ਨੋਟਰ ਡੇਮ ਯੂਨੀਵਰਸਿਟੀ ਦੇ ਰਾਜਨੀਤਕ ਵਿਗਿਆਨ ਵਿਭਾਗ ਦੇ ਪ੍ਰੋਫੈਸਰ ਡੇਵਿਡ ਕੈਂਪਬੈਲ ਦੇ ਅਨੁਸਾਰ ਇਹ ਗਿਰਾਵਟ ਸੱਜੇ ਪੱਖੀ ਧਾਰਮਿਕਾਂ ਤੋਂ ਅਲਰਜੀ ਦਾ ਪ੍ਰਤੀਕਰਮ ਹੈ। ਉਸ ਦੀ ਖੋਜ ਅਨੁਸਾਰ ਵੱਡੀ ਗਿਣਤੀ ਅਮਰੀਕੀ ਲੋਕ ਧਰਮ ਤੋਂ ਇਸੇ ਲਈ ਦੂਰ ਹੋ ਰਹੇ ਹਨ ਕਿਉਂਕਿ ਰਾਜਨੀਤਕ ਲੋਕ, ਖਾਸ ਕਰਕੇ ਰਿਪਬਲਿਕਨ ਧਰਮ ਅਤੇ ਰਾਜਨੀਤੀ ਨੂੰ ਰਲਗੱਡ ਕਰ ਰਹੇ ਹਨ। ਕੈਂਪਬੈਲ ਦੇ ਅਨੁਸਾਰ ਇਹ ਗਿਰਾਵਟ ਲਗਾਤਾਰ ਜਾਰੀ ਰਹਿਣ ਦੇ ਸੰਕੇਤ ਹਨ ਕਿਉਂਕਿ ਡੈਮੋਕਰੇਟ ਵੀ ਸੰਸਥਾਗਤ ਧਰਮ ਤੋਂ ਇਸ ਕਰਕੇ ਪਾਸਾ ਵੱਟਣ ਲੱਗ ਪਏ ਹਨ ਕਿ ਧਰਮ ਸੱਜੇ ਪੱਖੀ ਰਾਜਨੀਤੀ ਨਾਲ ਨੇੜੇ ਤੋਂ ਜੁੜ ਗਿਆ ਹੈ। 'ਧਰਮ ਤੋਂ ਆਜ਼ਾਦੀ ਫਾਊਂਡੇਸ਼ਨ' ਦੀ ਸਹਿ ਸੰਸਥਾਪਕ ਐਨੀ ਲੌਰੀ ਗੇਲੋਰ ਕਹਿੰਦੀ ਹੈ ਕਿ ਗਲਪ ਡਾਟਾ ਇਹ ਸੰਕੇਤ ਦਿੰਦਾ ਹੈ ਕਿ ਅਮਰੀਕਾ ਸਹੀ ਦਿਸ਼ਾ ਵਿੱਚ ਅੱਗੇ ਵੱਧ ਰਿਹਾ ਹੈ। ਉਹ ਕਹਿੰਦੀ ਹੈ ਕਿ ਭਾਵੇਂ ਅਮਰੀਕੀ ਸੰਵਿਧਾਨ ਅਨੁਸਾਰ, ਕੋਈ ਵੀ ਪਬਲਿਕ ਪੁਜੀਸ਼ਨ ਹਾਸਲ ਕਰਨ ਲਈ ਕਿਸੇ ਵੀ ਧਾਰਮਿਕ ਟੈਸਟ ਦੀ ਮਨਾਹੀ ਹੈ ਪਰ ਫਿਰ ਵੀ ਰਾਜਸੀ ਲੋਕ ਕਿਸੇ ਐਸੀ ਪੁਜੀਸ਼ਨ (ਜਨਤਕ ਆਹੁਦਾ) ਲਈ ਚੁਣੇ ਜਾਣ ਲਈ ਆਪਣੇ ਆਪ ਨੂੰ ਧਾਰਮਿਕ ਸਿੱਧ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਗਾ ਦਿੰਦੇ ਹਨ।

ਇਕ ਰਾਜਨੀਤਕ ਵਿਗਿਆਨੀ ਅਤੇ ਬਾਪਟਿਸਟ ਚਰਚ ਦਾ ਮੰਤਰੀ, ਰਯਾਨ ਬਰਜ ਵੀ ਆਪਣੀ ਪੁਸਤਕ "ਕਿਸੇ ਦੀ ਵੀ ਚੋਣ ਨਾ ਕਰਨ ਵਾਲੇ: ਉਹ ਕਿੱਥੋਂ ਆਏ, ਉਹ ਕੌਣ ਹਨ ਅਤੇ ਉਹ ਕਿੱਥੇ ਜਾ ਰਹੇ ਹਨ" ਵਿੱਚ ਧਰਮ ਅਤੇ ਗੈਰ ਧਰਮ ਬਾਰੇ ਬਹੁਤ ਸਾਰੇ ਲੋਕਾਂ ਦੇ ਸਵਾਲਾਂ ਬਾਰੇ ਵਿਚਾਰ ਵਟਾਂਦਰਾ ਕਰਦਾ ਹੈ। ਉਹ ਵੀ ਇਹੀ ਕਹਿੰਦਾ ਹੈ ਕਿ ਧਰਮ ਤੋਂ ਬੇਮੁੱਖਤਾ ਭਾਵੇਂ ਹਰ ਉਮਰ ਦੇ ਲੋਕਾਂ ਵਿੱਚ ਵਧ ਰਹੀ ਹੈ ਪਰ 'ਕਿਸੇ ਦੀ ਵੀ ਚੋਣ ਨਾ ਕਰਨ ਵਾਲਿਆਂ' ਜਾਣੀ ਕਿ ਗੈਰ ਧਾਰਮਿਕ ਲੋਕਾਂ ਦੀ ਗਿਣਤੀ ਵਿੱਚ 1980 ਤੋਂ ਲੈ ਕੇ 1995-96 ਤੱਕ ਪੈਦਾ ਹੋਣ ਵਾਲੇ ਗਰੁੱਪ ਦੇ ਲੋਕਾਂ ਵਿੱਚ ਤਿੱਖਾ ਵਾਧਾ ਹੋਇਆ ਹੈ। ਉਹ ਪ੍ਰੋਫੈਸਰ ਕੈਂਪਬੈੱਲ ਦੇ ਨਾਲ ਸਹਿਮਤੀ ਪ੍ਰਗਟ ਕਰਦਾ ਹੈ ਕਿ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ ਵਿੱਚ ਗਿਰਾਵਟ ਰਾਜਨੀਤੀ ਤੇ ਧਰਮ ਦੇ ਧਰੁਵੀਕਰਨ ਕਰਕੇ ਵੀ ਹੋ ਰਹੀ ਹੈ। ਬਰਜ ਮੁਤਾਬਕ ਪਹਿਲਾਂ ਲੋਕ ਚਰਚ ਜਾਣਾ ਛੱਡਦੇ ਹਨ, ਫਿਰ ਉਹ ਉਸ ਨਾਲੋਂ ਸਬੰਧ ਤੋੜਦੇ ਹਨ ਅਤੇ ਅਖੀਰ ਵਿੱਚ ਉਨ੍ਹਾਂ ਦਾ ਧਰਮ ਵਿੱਚੋ ਵਿਸ਼ਵਾਸ਼ ਉੱਠਦਾ ਹੈ। ਉਹਦੇ ਆਲੋਚਨਾਤਮਕ ਵਿਚਾਰਾਂ ਵਿੱਚੋਂ ਇਕ ਹੈ ਕਿ 'ਕਿਸੇ ਦੀ ਵੀ ਚੋਣ ਨਾ ਕਰਨ ਵਾਲਿਆਂ' ਦੀ ਗਿਣਤੀ ਹੀ ਨਹੀਂ ਵੱਧ ਰਹੀ ਸਗੋਂ ਇਸ ਵਿੱਚ ਵੰਨ ਸੁਵੰਨਤਾ ਵੀ ਆ ਰਹੀ ਹੈ। ਉਹ ਕਹਿੰਦਾ ਹੈ ਕਿ ਔਰਤਾਂ ਦੇ ਮੁਕਾਬਲੇ ਮਰਦਾਂ ਅਤੇ ਬਿਨ੍ਹਾਂ ਬੱਚਿਆਂ ਵਾਲੇ ਮਾਪਿਆਂ ਦੇ ਮੁਕਾਬਲੇ ਬੱਚਿਆਂ ਵਾਲੇ ਮਾਪਿਆਂ ਵਿੱਚ ਇਹ ਚੋਣ ਕਰਨ ਦਾ ਜਿਆਦਾ ਰੁਝਾਨ ਹੈ। ਇਹ ਚੋਣ ਕਰਨ ਵਾਲੇ ਅਫਰੀਕਨ ਅਮਰੀਕਨ ਲੋਕਾਂ ਵਿੱਚੋਂ ਸਿਰਫ 14% ਆਪਣੇ ਆਪ ਨੂੰ ਸ਼ੰਕਾਵਾਦੀ ਜਾਂ ਨਾਸਤਿਕ ਐਲਾਨਦੇ ਹਨ

ਜਦੋਂ ਕਿ ਇਹ ਚੋਣ ਕਰਨ ਵਾਲੀ ਗੋਰੀ ਵਸੋਂ ਵਿਚੋਂ 40% ਆਪਣੀ ਪਛਾਣ ਸ਼ੰਕਾਵਾਦੀ ਜਾਂ ਨਾਸਤਿਕ ਦੇ ਤੌਰ 'ਤੇ ਕਰਦੇ ਹਨ। ਸਿਆਹਫਾਮ ਵਸੋਂ ਵਾਲੇ ਲੋਕਾਂ ਵਿੱਚ ਇਹ ਘੱਟ ਗਿਣਤੀ ਸਮਾਜਿਕ ਬਦਨਾਮੀ ਦੇ ਡਰ ਕਰਕੇ ਹੋ ਸਕਦੀ ਹੈ।

ਐਰੀਜ਼ੋਨਾ ਕ੍ਰਿਸਚੀਅਨ ਯੂਨੀਵਰਸਿਟੀ ਦੇ ਕਲਚਰਲ ਖੋਜ ਸੈਂਟਰ ਵੱਲੋਂ ਅਮਰੀਕਨ ਬਾਲਗਾਂ ਦੀ ਜ਼ਿੰਦਗੀ ਦੀ ਫਿਲਾਸਫ਼ੀ ਵਾਰੇ ਕੀਤੇ ਜਾਂਦੇ ਸਲਾਨਾ ਸਰਵੇ 'ਦਾ ਅਮਰੀਕਨ ਵਰਡਵੀਊ ਇਨਵੈਂਟਰੀ 2021 ਅਨੁਸਾਰ 1946 ਤੋਂ ਪਹਿਲਾਂ ਪੈਦਾ ਹੋਏ 83% ਲੋਕਾਂ ਦੇ ਮੁਕਾਬਲੇ 1980 ਤੋਂ ਲੈ ਕੇ 1995-96 ਤੱਕ ਪੈਦਾ ਹੋਏ 57% ਲੋਕ ਆਪਣੇ ਆਪ ਨੂੰ ਈਸਾਈ ਮੰਨਦੇ ਹਨ। ਵਕਤ ਦੇ ਨਾਲ ਧਰਮ ਨੂੰ ਮੰਨਣ ਦਾ ਰੁਝਾਨ ਘੱਟ ਰਿਹਾ ਹੈ। ਇਸ ਖੋਜ ਅਨੁਸਾਰ ਪਹਿਲੀ ਕੈਟੇਗਰੀ ਦੇ 27% ਦੇ ਮੁਕਾਬਲੇ 'ਅਸੀਂ ਰੱਬ ਨੂੰ ਨਹੀਂ ਜਾਣਦੇ ਜਾਂ ਸਾਨੂੰ ਕੋਈ ਪ੍ਰਵਾਹ ਨਹੀਂ ਜਾਂ ਰੱਬ ਨਹੀਂ ਹੈ' ਵਰਗਾ ਵਿਚਾਰ ਰੱਖਣ ਵਾਲੇ ਦੂਜੀ ਸ਼੍ਰੇਣੀ ਦੇ 43% ਲੋਕ ਹਨ। ਇਸੇ ਤਰ੍ਹਾਂ 'ਇਹ ਬ੍ਰਹਿਮੰਡ ਰੱਬ ਨੇ ਡੀਜ਼ਾਈਨ ਕੀਤਾ, ਪੈਦਾ ਕੀਤਾ ਅਤੇ ਉਹ ਚਲਾ ਰਿਹਾ ਹੈ' ਵਿਚਾਰ ਨੂੰ ਮੰਨਣ ਵਾਲੇ ਪਹਿਲੀ ਸ਼੍ਰੇਣੀ ਦੇ 67% ਦੇ ਮੁਕਾਬਲੇ ਦੂਜੀ ਸ਼੍ਰੇਣੀ ਵਾਲੇ 30% ਹਨ। ਹਰ ਹਫਤੇ 'ਰੱਬ' ਦਾ ਸ਼ੁਕਰਾਨਾ ਕਰਨ ਵਾਲੇ ਅਤੇ ਉਸ ਨੂੰ ਪੂਜਣ ਵਾਲਿਆਂ ਦੀ ਗਿਣਤੀ ਪਹਿਲੀ ਸ਼੍ਰੇਣੀ ਦੇ 72% ਦੇ ਮੁਕਾਬਲੇ ਦੂਜੀ ਸ਼੍ਰੇਣੀ ਦੀ ਘੱਟ ਕੇ 45% 'ਤੇ ਆ ਗਈ ਹੈ। ਇਸ ਸਰਵੇ ਵਿੱਚ ਹੋਰ ਵੀ ਬਹੁਤ ਸਾਰੇ ਤੱਥ ਹਨ ਜੋ ਇਹ ਸਾਫ ਸੰਕੇਤ ਦਿੰਦੇ ਹਨ ਕਿ ਨੌਜਵਾਨ ਪੀੜ੍ਹੀ ਦਾ ਪਹਿਲੀਆਂ ਪੀੜ੍ਹੀਆਂ ਦੇ ਮੁਕਾਬਲੇ ਧਰਮ ਤੋਂ ਵਿਸ਼ਵਾਸ਼ ਬਹੁਤ ਜਿਆਦਾ ਉੱਠ ਰਿਹਾ ਹੈ।

ਇਸ ਸਾਰੀ ਖੋਜ ਦਾ ਸਿੱਟਾ ਇਹ ਨਿਕਲਦਾ ਹੈ ਕਿ ਲੋਕਾਂ ਉੱਤੋਂ ਧਰਮ ਦਾ ਗਲਬਾ ਦਿਨੋ ਦਿਨ ਘੱਟ ਰਿਹਾ ਹੈ ਜਿਸ ਦਾ ਸਿੱਧਾ ਅਸਰ ਗਿਰਜਿਆਂ ਦੀ ਕਮਾਈ ਅਤੇ ਪਾਦਰੀਆਂ ਦੇ ਰੋਜ਼ਗਾਰ ਉੱਤੇ ਪੈ ਰਿਹਾ ਹੈ। ਬਰਨਾ ਗਰੁੱਪ, ਜੋ ਇਕ ਖੋਜ ਸੰਸਥਾ ਹੈ, ਨੇ ਪ੍ਰੋਟੈਸਟੈਂਟ ਪਾਦਰੀਆਂ ਬਾਰੇ ਕੀਤੇ ਆਪਣੇ ਸਰਵੇ ਵਿੱਚ ਪਾਇਆ ਹੈ ਕਿ 29% ਪਾਦਰੀ ਪਿਛਲੇ ਸਾਲ ਵਿੱਚ ਕੁੱਲਵਕਤੀ ਨੌਕਰੀ ਛੱਡਣ ਬਾਰੇ ਗੰਭੀਰਤਾ ਨਾਲ ਸੋਚ ਰਹੇ ਹਨ। ਹੁਣੇ ਜਿਹੇ ਕੀਤੇ ਗਏ ਫਾਲੋ ਅਪ ਸਰਵੇ ਵਿੱਚ ਵੀ ਪਾਇਆ ਗਿਆ ਹੈ ਕਿ ਕਰੀਬ ਇਕ ਤਿਹਾਈ ਪਾਦਰੀ ਆਪਣੀ ਨੌਕਰੀ ਛੱਡਣ ਦੀ ਸੋਚ ਰਹੇ ਹਨ। ਇਕ ਪਾਦਰੀ ਬ੍ਰੈਂਡਨ ਕੌਕਸ ਨੇ ਕਿਹਾ ਕਿ ਸਾਲ 2020 ਦੀ ਰਾਸ਼ਟਰਪਤੀ ਦੀ ਚੋਣ, ਕੋਵਿਡ ਅਤੇ ਸਿਆਹਫਾਮ ਆਦਮੀ ਜਾਰਜ ਫਲੋਇਡ ਦੀ ਮੌਤ ਨੇ ਉਨ੍ਹਾਂ ਦੇ ਰੁਜ਼ਗਾਰ ਉੱਤੇ ਬਹੁਤ ਮਾਰੂ ਅਸਰ ਪਾਇਆ ਹੈ। ਨਾਸਤਿਕ, ਧਰਮ ਨਿਰਪੱਖ, ਮਨੁੱਖਤਾਵਾਦੀ ਅਤੇ ਤਰਕਸ਼ੀਲ ਲੋਕਾਂ ਲਈ ਇਹ ਰੁਝਾਨ ਇੱਕ ਵਧੀਆ ਸੰਕੇਤ ਹੈ। **98886 02191**

## ਤਰਕ ਬਨਾਮ ਧਰਮ

*ਹਿਮਾਸ਼ੂੰ ਕੁਮਾਰ*

ਜੇ 'ਭਗਵਾਨ' ਦੇ ਇੱਕ ਭਗਤ ਅਤੇ ਇੱਕ ਨਾਸਤਿਕ ਨੂੰ ਕਿਸੇ ਡੂੰਘੀ ਨਦੀ ਵਿਚ ਸੁੱਟ ਦਿੱਤਾ ਜਾਵੇ ਤਾਂ ਉਹੀ ਜਿਉਂਦਾ ਬਚੇਗਾ, ਜਿਸ ਨੂੰ ਤੈਰਨਾ ਆਉਂਦਾ ਹੈ। ਜੇ ਇਹਨਾਂ ਦੋਵਾਂ ਵਿਚੋਂ ਇੱਕ ਹਿੰਦੂ ਅਤੇ ਇੱਕ ਮੁਸਲਮਾਨ ਹੋਵੇ ਤਾਂ ਉਹ ਹੀ ਜਿਉਂਦਾ ਬਚੇਗਾ ਜਿਸ ਨੂੰ ਤੈਰਨਾ ਆਉਂਦਾ ਹੈ। ਜੇ ਕੋਈ ਤੁਹਾਨੂੰ ਇਹ ਦੱਸ ਰਿਹਾ ਕਿ ਸਿਰਫ਼ ਅੱਲਾਹ ਜਾਂ ਭਗਵਾਨ ਵਿਚ ਯਕੀਨ ਕਰਨ ਨਾਲ ਹੀ ਤੁਸੀਂ ਬਚੋਗੇ ਜਾਂ ਤੁਹਾਨੂੰ ਅਖੌਤੀ ਸਵਰਗ ਮਿਲੇਗਾ ਤਾਂ ਉਹ ਤੁਹਾਨੂੰ ਬੇਵਕੂਫ ਬਣਾ ਰਿਹਾ।

ਮੈਂ ਵੀ ਪਹਿਲਾਂ ਪੂਜਾ ਪਾਠ ਕਰਦਾ ਸੀ, ਉਦੋਂ ਮੈਂ ਕਾਫ਼ੀ ਡਰਿਆ ਹੋਇਆ ਅਤੇ ਆਪਣੇ ਦਿਮਾਗ ਵਿਚ ਹਨੇਰਾ ਮਹਿਸੂਸ ਕਰਦਾ ਸੀ। ਜਦ ਮੈਂ ਵਿਗਿਆਨ ਅਤੇ ਤਰਕ ਦੇ ਆਧਾਰ 'ਤੇ ਸੋਚਣਾ ਸ਼ੁਰੂ ਕੀਤਾ, ਮਨ 'ਚੋਂ ਰੱਬ ਦਾ ਡਰ ਖਤਮ ਹੋਣ ਲੱਗਾ, ਸਾਰੇ ਸਵਾਲਾਂ ਦੇ ਜਵਾਬ ਮਿਲਣ ਲੱਗੇ, ਦਿਮਾਗ ਦਾ ਹਨੇਰਾ ਖ਼ਤਮ ਹੋਣ ਲੱਗਿਆ। ਹੁਣ ਮੈਂ ਬਹੁਤ ਖੁਸ਼ ਹਾਂ ਅਤੇ ਸੁਲਝਿਆ ਹੋਇਆ ਮਹਿਸੂਸ ਕਰਦਾ ਹਾਂ।

ਹੁਣ ਮੈਨੂੰ ਕਿਸੇ ਧਾਰਮਿਕ ਬੰਦੇ ਤੋਂ ਵੀ ਨਫ਼ਰਤ ਨਹੀਂ ਹੈ, ਨਾ ਮੈਂ ਜਾਤ ਕਰਕੇ ਕਿਸੇ ਨੂੰ ਛੋਟਾ/ਵੱਡਾ ਸਮਝਦਾ ਹਾਂ। ਹੁਣ ਮੈਨੂੰ ਸਾਰੇ ਇਨਸਾਨ ਇੱਕੋ ਜਿਹੇ ਲੱਗਣ ਲੱਗੇ ਹਨ। ਹੁਣ ਦੇਸ਼ ਦੀਆਂ ਹੱਦਾਂ ਦੇ ਅੰਦਰ ਕੁੜਦੇ ਹੋਏ, ਗੁਆਂਢੀ ਦੇਸ਼ ਨਾਲ ਨਫਰਤ ਨਾਲ ਭਰੇ ਹੋਏ, ਦੂਸਰੇ ਧਰਮਾਂ ਨੂੰ ਗਾਲ੍ਹਾਂ ਕੱਢਦੇ ਹੋਏ, ਜਾਤੀਵਾਦ ਨਾਲ ਭਰੇ ਲੋਕਾਂ ਨੂੰ ਵੇਖ ਕੇ ਮੈਨੂੰ ਬਹੁਤ ਤਰਸ ਆਉਂਦਾ। ਮੈਨੂੰ ਮਹਿਸੂਸ ਹੁੰਦਾ ਕਿ ਇਹ ਸਾਰੇ ਬੇਚਾਰੇ ਬੀਮਾਰ ਲੋਕ ਹਨ।

ਹੁਣ ਜਦ ਮੈਂ ਵਿਗਿਆਨ ਅਤੇ ਤਰਕ ਦੇ ਆਧਾਰ 'ਤੇ ਸੋਚਦਾਂ ਹਾਂ ਤਾਂ ਮੈਨੂੰ ਲਗਦਾ ਹੈ ਕਿ ਰੁੱਖ, ਨਦੀਆਂ, ਜਾਨਵਰ, ਪਹਾੜ ਅਤੇ ਮੈਂ ਸਭ ਇੱਕ ਹੀ ਹਾਂ। ਆਲੇ ਦੁਆਲੇ ਦੀ ਦੁਨੀਆਂ ਅਤੇ ਕੁਦਰਤ ਨਾਲ ਮੈਨੂੰ ਬਹੁਤ ਪਿਆਰ ਮਹਿਸੂਸ ਹੁੰਦਾ ਹੈ। ਸੱਚ ਜਾਨਣਾ ਹੀ ਇਨਸਾਨ ਦਾ ਧਰਮ ਹੈ। ਵਿਗਿਆਨਕ ਅਤੇ ਤਰਕ ਹੀ ਸੱਚ ਨੂੰ ਜਾਨਣ ਦਾ ਤਰੀਕਾ ਹੈ। ਜੋ ਲੋਕ ਇਹ ਮੰਨੀ ਬੈਠੇ ਹਨ ਕਿ ਉਹਨਾਂ ਦਾ ਜਿਸ ਮਜ਼ਹਬ ਜਾਂ ਧਰਮ ਵਿਚ ਜਨਮ ਹੋਇਆ, ਉਹ ਸਭ ਤੋਂ ਚੰਗਾ ਅਤੇ ਸੱਚਾ ਹੈ, ਉਹ ਸਭ ਤੋਂ ਨਾ-ਸਮਝ ਲੋਕ ਹਨ।

*ਕੂੜ ਪ੍ਰਚਾਰ*

# ਯੋਗ, ਭਗਵੇਂ ਕੱਪੜਿਆਂ ਦੀ ਆੜ ਵਿੱਚ ਰਾਮਦੇਵ



**ਡਾ. ਸ਼ਿਆਮ ਸੁੰਦਰ ਦੀਪਤੀ**

ਇਸ ਬਹਿਸ ਵਿੱਚ ਨਾ ਪੈਂਦੇ ਹੋਏ ਕਿ ਆਯੁਰਵੇਦ ਵਧੀਆ ਹੈ ਜਾਂ ਐਲੋਪੈਥੀ, ਇਸ ਗੱਲ ਲਈ ਜਜ਼ਬਾਤੀ ਹੋ ਕੇ ਫੈਸਲਾ ਨਾ ਲੈਂਦੇ ਹੋਏ ਕਿ ਆਯੁਰਵੇਦ ਸਾਡੇ ਰਿਸ਼ੀਆਂ-ਮੁਨੀਆਂ, ਸਾਡੀ ਸੰਸਕ੍ਰਿਤੀ ਦੀ ਦੇਣ ਹੈ ਤੇ ਇਹ ਗਲਤ ਹੋ ਹੀ ਨਹੀਂ ਸਕਦਾ, ਇਹ ਸਾਡਾ ਸ਼ਾਨਦਾਰ ਸ਼ਾਨਾਮੱਤਾ ਵਿਰਸਾ ਹੈ, ਇਸ ਨਾਲ ਸਾਡਾ ਗੌਰਵ ਜੁੜਿਆ ਹੈ, ਆਪਾਂ ਯੋਗ, ਭਗਵੇਂ ਕੱਪੜਿਆਂ ਦੀ ਆੜ ਵਿੱਚ ਕਰੋੜਾਂ ਦਾ ਮੁਨਾਫ਼ਾ ਖੱਟ ਰਹੇ ਰਾਮਦੇਵ ਦੀ ਐਲੋਪੈਥੀ ਬਾਰੇ ਕੀਤੀ ਗਈ ਗੈਰ ਵਿਗਿਆਨਕ ਟਿੱਪਣੀ ਦੀ ਜੁਅੱਰਤ ’ਤੇ ਚਰਚਾ ਕਰਦੇ ਹਾਂ।

ਰਾਮਦੇਵ (ਬਾਬਾ) ਨੇ ਐਲੋਪੈਥੀ ’ਤੇ ਸਵਾਲ ਖੜ੍ਹੇ ਕੀਤੇ ਹਨ, ਇੱਕ ਤਰ੍ਹਾਂ ਪੂਰੇ ਤੌਰ ’ਤੇ ਨਕਾਰਿਆ ਹੈ। ਦਵਾਈਆਂ ਅਤੇ ਵੈਕਸੀਨ ਦੇ ਬੇਅਸਰ ਹੋਣ ਬਾਰੇ, ਦੇਸ਼ ਵਿੱਚ ਪਹਿਲਾਂ ਹੀ ਇੱਕ ਮਾਹੌਲ ਬਣਿਆ ਹੋਇਆ ਹੈ। ਕੋਰੋਨਾ ਦੇ ਸ਼ੁਰੂ ਤੋਂ ਹੀ ਬਿਮਾਰੀ, ਬਚਾਅ ਅਤੇ ਇਲਾਜ ਨੂੰ ਲੈ ਕੇ ਇੱਕ ਭੰਬਲਭੂਸਾ ਹੈ, ਜੋ ਕਿ ਬਣਾਇਆ ਗਿਆ ਹੈ। ਅਸੀਂ ਤਾਲੀ-ਥਾਲੀ, ਨੌਂ ਦੇ ਅੰਕ ਦਾ ਸਹਾਰਾ, ਗੋਮੂਤਰ ਪਾਰਟੀ, ਗੋਬਰ ਇਸ਼ਨਾਨ ਆਦਿ ਵਿੱਚ ਉਲਝਾਏ ਜਾਂਦੇ ਰਹੇ ਹਾਂ। ਕਰੋਨਾ ਨਾਲ ਜੁੜੀ ਹਾਲਤ ਨੂੰ ਲੈ ਕੇ, ਡਾਵਾਂਡੋਲ ਰਹੇ ਹਾਂ ਤੇ ਕਿਸੇ ਵੀ ਪੱਧਰ ’ਤੇ ਦੇਸ਼ ਦੇ ਲੋਕਾਂ ਨੂੰ ਵਿਸ਼ਵਾਸ਼ ਵਿੱਚ ਲੈ ਕੇ, ਇਨ੍ਹਾਂ ਪਿੱਛੇ ਲੁਕੇ ਤੱਥ-ਸੱਚ ਜਾਂ ਕਹੀਏ ਕਿ ਵਿਗਿਆਨਕ ਵਿਆਖਿਆ ਨਾਲ ਜਾਣੂ ਨਹੀਂ ਕਰਵਾਇਆ ਗਿਆ ਹੈ।

ਵਿਗਿਆਨ ਕੋਲ ਇੱਕ ਤਰਜ਼ ਹੈ, ਇੱਕ ਤੌਰ-ਤਰੀਕਾ ਹੈ, ਇੱਕ ਪ੍ਰਕ੍ਰਿਆ-ਪਰਖ਼ ਦੀ ਤਰਤੀਬ ਹੈ। ਇੱਕ ਲੰਮਾ ਇਤਿਹਾਸ ਹੈ ਖੋਜਾਂ ਦਾ। ਦਵਾਈਆਂ ਦੀ ਖੋਜ ਨਾਲ ਅਸੀਂ ਅਨੇਕਾਂ ਜਾਨ-ਲੇਵਾ ਸੰਕਟਾਂ ਤੋਂ ਬਾਹਰ ਆਏ ਹਾਂ। ਚੇਚਕ, ਪੋਲੀਓ ਵਰਗੀਆਂ ਭਿਆਨਕ ਬਿਮਾਰੀਆਂ ਤੋਂ ਰਾਹਤ ਸਾਨੂੰ ਵੈਕਸੀਨ ਜ਼ਰੀਏ ਹੀ ਮਿਲੀ ਹੈ। ਵਿਗਿਆਨ ਦੀ ਇਹ ਖਾਸੀਅਤ ਹੈ ਕਿ ਕਦੇ ਵੀ ਇਹ ਦਾਅਵਾ ਨਹੀਂ ਕਰਦਾ ਕਿ ਉਹ ਸੌ ਫੀਸਦੀ ਕਾਰਗਰ ਹੈ, ਇਸਦਾ ਕੋਈ ਵੀ ਨੁਕਸਾਨ ਨਹੀਂ ਹੈ। ਵਿਗਿਆਨ ਖੂਬੀਆਂ ਦੇ ਨਾਲ, ਦਵਾ ਨਾਲ ਜੁੜੇ ਮਾੜੇ-ਮੋਟੇ ਬੁਰੇ ਪ੍ਰਭਾਵ ਵੀ ਨਾਲ ਹੀ ਦਸਦਾ ਹੈ, ਲੁਕਾਉਂਦਾ ਨਹੀਂ। ਇਹ ਗੱਲ ਸਪੱਸ਼ਟ ਤੌਰ ’ਤੇ ਕਹਿਣ-ਉਭਾਰਨ ਤੋਂ ਵੀ ਅੱਗੇ, ਵਿਗਿਆਨ ਨੂੰ ਹੀ ਇਹ ਮਾਣ ਹਾਸਿਲ ਹੈ ਕਿ ਉਹ ਆਪਣੇ ਪਰਖ਼ ਨਤੀਜਿਆਂ ਨੂੰ ਆਪ ਹੀ ਨਕਾਰ ਦਿੰਦਾ ਹੈ, ਜੇਕਰ ਉਹ ਮਨੁੱਖ-ਹਿੱਤ ਵਿੱਚ ਨਹੀਂ ਹੁੰਦੇ।

ਕਰੋਨਾ ਦੌਰਾਨ, ਇਸ ਅਣਬੁੱਝ ਬਿਮਾਰੀ ਨੂੰ ਲੈ ਕੇ, ਸਮੇਂ ਸਮੇਂ ਸਿਰ ਹੋਏ ਤਜ਼ਰਬੇ, ਜਿਸਨੂੰ ਰਾਮਦੇਵ ਆਪਣੇ ਢੰਗ ਨਾਲ ਪੇਸ਼ ਕਰਦਾ ਹੈ ਕਿ ‘ਕਲੋਰੋਕੁਵੀਨ, ਟੈਟਰਾਸਾਈਕਲਿਨ, ਰੈਮੀਡਾਸਵਿਰ, ਪਲਾਜ਼ਮਾ ਥਰੈਪੀ ਤੇ ਸਟੀਰਾਈਡ ਆਦਿ ਵਰਤੇ ਗਏ। ਇਹ ਇੱਕ ਬਕਵਾਸ ਪੈਥੀ ਹੈ।’ ਤਜ਼ਰਬਿਆਂ ਦੇ ਮਨੁੱਖੀ ਇਤਿਹਾਸ ਦੇ ਪਿਛੋਕੜ ਵਿੱਚ, ਤੀਰ-ਤੁੱਕਾ ਵੀ ਸ਼ਾਮਿਲ ਹੈ। ਤੇ ਹੁਣ ਜੇਕਰ ਕਿਸੇ ਵੀ ਮਕਬੂਲ ਦਵਾਈ ਦੇ ਚੰਗੇ ਨਤੀਜੇ ਨਾ ਮਿਲਣ ਅਤੇ ਉਹ ਰੱਦ ਵੀ ਹੋਵੇ ਤਾਂ ਹੀ ਇਹਨਾਂ ਤਜ਼ਰਬਿਆਂ ਤੋਂ ਸਿੱਖ ਕੇ, ਕੇਂਦਰੀ ਸਿਹਤ ਕਮੇਟੀ ਨੇ ਕੁੱਝ ਦਵਾਈਆਂ ਨੂੰ ਲੈ ਕੇ ਕਿੱਟ ਤਿਆਰ ਕੀਤੀ। ਇਸ ਦੇ ਉਲਟ, ਰਾਮਦੇਵ ਨੇ ਨਵੀਂ ਬਿਮਾਰੀ ਦੇ ਮਾਹੌਲ ਵਿੱਚ, ਕੋਈ ਕਾਰਗਰ ਇਲਾਜ ਨਾ ਹੋਣ ਦੀ ਸੂਰਤ ਵਿੱਚ, ਵਿਗਿਆਨ ਤੋਂ ਉਲਟ ਝੂਠ ਦਾ ਸਹਾਰਾ ਲੈ ਕੇ, ਭਾਰਤੀ ਪ੍ਰੰਪਰਾ ਦੀ ਆੜ ਵਿੱਚ ਅਤੇ ਆਪਣੇ ਭਗਤੀ ਦੇ ਭਗਵੇਂ ਲਿਬਾਸ ਨੂੰ ਇਸ਼ਤਿਹਾਰ ਬਣਾ ਕੇ, ਕੋਰੋਨਿਲ ਨਾਂ ਦੀ ਦਵਾਈ ਬਾਰੇ ਵੱਡੇ ਵੱਡੇ ਦਾਅਵੇ ਪੇਸ਼ ਕੀਤੇ। ਮਰੀਜਾਂ ’ਤੇ ਅਜ਼ਮਾਉਣ ਦੀ ਝੂਠੀ ਗੱਲ ਕੀਤੀ। ਜਦੋਂ ਵਿਗਿਆਨਕ ਸੋਚ ਨਾਲ ਜੁੜੇ, ਮੈਡੀਕਲ ਮਾਹਿਰਾਂ ਨੇ ਸਵਾਲ ਖੜ੍ਹੇ ਕੀਤੇ ਤਾਂ ਇਸ ਨੂੰ ਇਮੀਊਨਟੀ (ਰੋਗਾਂ ਨਾਲ ਲੜਣ ਦੀ ਸਮਰੱਥਾ) ਵਧਾਉਣ ਵਾਲੀ ਗੋਲੀ ਕਹਿ ਕੇ ਪਿੱਛਾ ਛੁਡਵਾਇਆ। ਇਹ ਸਾਰੀ, ਦੇਸ਼ ਨੂੰ ਧੋਖਾ ਦੇਣ ਦੀ, ਬੇਸ਼ਰਮੀ ਦੀ ਹੱਦ ਤੱਕ ਆਪਣੇ ਆਪ ਨੂੰ ਪੂਰੇ ਆਤਮ ਵਿਸ਼ਵਾਸ਼ ਨਾਲ ਗੱਲ ਕਰਨ ਦੀ ਜ਼ੁਅੱਰਤ ਉਦੋਂ ਆਉਂਦੀ ਹੈ ਜਦੋਂ ਦੇਸ਼ ਦਾ ਸਿਹਤ ਮੰਤਰੀ ਜਾਂ ਕੋਈ ਹੋਰ ਵੱਡਾ ਆਗੂ ਇਸ ਦਵਾਈ ਨੂੰ ਦੇਸ਼ ਦੇ ਲੋਕਾਂ ਲਈ, ਬਹੁਤ ਮਾਣ ਨਾਲ ਬਾਜ਼ਾਰ ਵਿੱਚ ਉਤਾਰਦਾ ਹੈ। ਜਦੋਂ ਕਿਸੇ ਨੂੰ ਵੱਡੀ ਹਸਤੀ ਦਾ ਥਾਪੜਾ ਮਿਲਦਾ ਹੈ ਤਾਂ ਜ਼ੁਅੱਰਤ ਆ ਹੀ ਜਾਂਦੀ ਹੈ।

ਰਾਮਦੇਵ ਨੇ ਸਿਰਫ਼ ਐਲੋਪੈਥੀ ’ਤੇ ਹੀ ਹਮਲਾ ਨਹੀਂ ਕੀਤਾ, ਉਸ ਨੇ ਆਕਸੀਜਨ ਅਤੇ ਦਵਾਈਆਂ ਦੀ ਦੇਸ਼ ਵਿਆਪੀ ਕਮੀ ਨੂੰ ਸਰਕਾਰ ਦੀ ਬਦਇੰਤਜ਼ਾਮੀ ਨੂੰ ਵੀ ਬਚਾਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਗੱਲ ਵਿੱਚ ਦੋ ਰਾਵਾਂ ਨਹੀਂ ਕਿ ਆਕਸੀਜਨ ਦੀ ਘਾਟ ਤੋਂ ਵੱਧ ਪ੍ਰਬੰਧ ਦੀ ਨਕਾਮੀ ਕਾਰਨ ਮੌਤਾਂ ਹੋਈਆਂ ਹਨ। ਇਹ ਗੱਲ ਠੀਕ ਹੈ ਕਿ ਦਵਾਈਆਂ ਨੇ

ਕਾਰਗਰ ਨਤੀਜੇ ਨਹੀਂ ਦਿੱਤੇ ਪਰ ਜੋ ਵੀ ਮੌਤ ਦੇ ਮੂੰਹ ਵਿੱਚੋਂ ਵਾਪਸ ਪਰਤੇ ਹਨ, ਉਹ ਆਕਸੀਜਨ ਕਰਕੇ ਹੀ ਬਿਮਾਰੀ ਤੋਂ ਬਾਹਰ ਨਿਕਲੇ ਹਨ।

ਰਾਮਦੇਵ ਨੇ ਆਪਣੇ ਪੂਰੇ ਕਾਰਜਕਾਲ ਦੌਰਾਨ, ਪਹਿਲਾਂ ਯੋਗਾ ਨੂੰ ਵੇਚਿਆ, ਇਸ ਨੂੰ ਹਰ ਬਿਮਾਰੀ ਦਾ 'ਰਾਮਬਾਣ' ਕਿਹਾ ਤੇ ਫਿਰ ਹਰ ਇੱਕ ਬਿਮਾਰੀ ਨੂੰ ਲੈ ਕੇ, ਦਵਾਈਆਂ ਦਾ ਉਤਪਾਦਨ ਸ਼ੁਰੂ ਕੀਤਾ। ਉਸ ਦੀ ਵਪਾਰਕ ਸੋਚ ਦੀ, ਭਾਵਨਾ ਉਦੋਂ ਉਜਾਗਰ ਹੁੰਦੀ ਹੈ, ਜਦੋਂ ਤੇਲ-ਆਟਾ ਵੇਚਣ ਲੱਗਿਆ ਤੇ ਫਿਰ ਹੋਰ ਲਾਲਚ ਕਰਦਿਆਂ ਉਸ ਨੂੰ ਸਾਬਣ, ਕਰੀਮਾਂ ਦੇ ਖੇਤਰ ਵਿੱਚ ਦੇਖਿਆ ਗਿਆ। ਉਸ ਨੇ ਪਹਿਲਾਂ ਯੋਗ, ਸਿਹਤ, ਸਵਦੇਸ਼ੀ, ਰਿਸ਼ੀਆਂ-ਮੁਨੀਆਂ ਦੀ ਪ੍ਰੰਪਰਾ, ਗ੍ਰੰਥਾਂ ਦੇ ਖਜ਼ਾਨੇ ਤੇ ਭਗਵੇ ਕੱਪੜਿਆਂ ਨੂੰ ਵੇਚਿਆ। ਉਸ ਨੇ ਮੁਨਾਫ਼ਾ ਜੋ ਕਮਾਉਣਾ ਸੀ, ਉਹ ਤਾਂ ਖ਼ੈਰ ਹੋਰ ਕੰਪਨੀਆਂ ਵੀ ਕਮਾ ਰਹੀਆਂ ਹਨ, ਉਸ ਨੇ ਲੋਕਾਂ ਦੀ ਆਸਥਾ, ਇੱਕ ਬਹੁਤ ਹੀ ਮਹੱਤਵਪੂਰਨ ਮਨੁੱਖੀ ਗੁਣ ਵਿਸ਼ਵਾਸ਼ ਨੂੰ ਇਸਤੇਮਾਲ ਕੀਤਾ ਜੋ ਕਿ ਸ਼ਰੇਆਮ ਫਰੇਬ ਹੈ, ਧੋਖਾ ਹੈ। ਇਸ ਵਿੱਚ ਕੋਈ ਲੁਕੋਅ ਨਹੀਂ ਕਿ ਤੇਲ ਜਾਂ ਸ਼ਹਿਦ ਜਾਂ ਫਲਾਂ ਦੇ ਜੂਸ, ਇਹ ਸਭ ਕੁੱਝ ਹੀ, ਉਹ ਹੋਰ ਕੰਪਨੀਆਂ ਤੋਂ ਖਰੀਦ ਕੇ ਸਿਰਫ਼ ਨਾਮ ਆਪਣਾ ਵਰਤਦਾ ਹੈ।

ਸਵਾਲ ਇੱਥੇ ਐਲੋਪੈਥੀ ਬਨਾਮ ਆਯੁਰਵੇਦ ਦੀ ਜੰਗ ਨਹੀਂ ਹੈ, ਨਾ ਹੀ ਕਿਸੇ ਨੂੰ ਵੱਡਾ ਜਾਂ ਹੀਣਾ ਸਾਬਤ ਕਰਨ ਦੀ ਕੋਸ਼ਿਸ਼ ਹੈ। ਇੱਥੇ ਸਵਾਲ ਹੈ, ਦੇਸ਼ ਦੀ ਵਿਗਿਆਨਕ ਚੇਤਨਾ ਦਾ, ਜਿਸ ਨੂੰ ਵਿਕਸਤ ਕਰਨਾ ਦੇਸ਼ ਦੀ ਸੰਵਿਧਾਨਕ ਜ਼ਿੰਮੇਵਾਰੀ ਹੈ ਤੇ ਇਸ ਦੇ ਲਈ ਸਾਡੀ ਸਿੱਖਿਆ-ਪ੍ਰਣਾਲੀ, ਸਿੱਖਿਆ ਸ਼ਾਸ਼ਤਰੀਆਂ ਵੱਲੋਂ ਤਿਆਰ ਕੀਤੇ ਸਿਲੇਬਸ ਵਿੱਚ ਦਰਜ ਕਰਨ ਦੀ ਲੋੜ ਸੀ, ਜਿਸ ਪਾਸੇ ਅਸੀਂ ਬਿਲਕੁਲ ਹੀ ਧਿਆਨ ਨਹੀਂ ਦਿੱਤਾ। ਮੌਜੂਦਾ ਸਰਕਾਰ ਦੇ ਤਾਂ ਏਜੰਡੇ ਵਿੱਚ ਹੀ ਹੈ ਕਿ ਲੋਕ ਆਪਣੇ ਅਤੀਤ ਨਾਲ ਜੁੜ ਕੇ, ਇੱਕ ਵੱਡੇ ਵਿਰਸੇ ਦੇ ਗੁਣਗਾਣ ਵਿੱਚ ਮਗਨ ਰਹਿਣ ਅਤੇ ਇਹ ਕਹਿ ਕੇ ਖੁਸ਼ ਹੋਣ ਕਿ ਸਾਨੂੰ ਤਾਂ ਸਭ ਪਤਾ ਸੀ। ਦੇਖੋ ਸਾਡਾ ਵਿਰਸਾ ਕਿੰਨਾਂ ਅਮੀਰ ਹੈ। ਇਹ ਸਭ ਸਾਡੇ ਗ੍ਰੰਥਾਂ ਵਿੱਚ ਦਰਜ ਹੈ। ਜਿਵੇਂ ਸ਼ੁਰੂਆਤੀ ਦਿਨਾਂ ਵਿੱਚ ਚੀਨ ਦੀ ਦਿਸ਼ਾ ਵਾਲਾ ਕੋਈ ਮੰਤਰ ਲੱਭ ਕੇ, ਪ੍ਰਚਾਰਿਆ ਗਿਆ ਕਿ ਕਰੋਨਾ ਦੇ ਫੈਲਣ ਬਾਰੇ ਸਾਡੇ ਗ੍ਰੰਥਾਂ ਨੇ ਤਾਂ ਪਹਿਲਾਂ ਹੀ ਭਵਿੱਖਬਾਣੀ ਕਰ ਦਿੱਤੀ ਸੀ। ਇਸੇ ਤਰ੍ਹਾਂ ਜੋਤਿਸ਼ ਨੂੰ ਵਿਗਿਆਨ ਸਾਬਤ ਕਰਨ ਦੇ ਮਕਸਦ ਨਾਲ ਹੀ ਸ਼ਨੀ ਦੇ ਪ੍ਰਭਾਵ ਨੂੰ ਘੱਟ ਕਰਨ ਅਤੇ ਮੰਗਲ ਦੇ ਪ੍ਰਭਾਵ ਨੂੰ ਵਧਾਉਣ ਲਈ ਨੌਂ ਤਾਰੀਕ, ਨੌਂ ਵਜੇ, ਨੌਂ ਮਿੰਟ ਦੇ ਪ੍ਰਕਾਸ਼ ਨਾਲ ਇਹ ਪ੍ਰਪੰਚ ਰਚਾਇਆ ਗਿਆ। ਨਤੀਜਾ ਸਾਫ਼ ਹੈ ਕਿ ਕਿਸ ਤਰ੍ਹਾਂ ਦੇ ਹਾਲਤਾਂ ਦੇ ਅਸੀਂ ਰੂ-ਬ-ਰੂ ਹਾਂ।

ਨਾ ਅਸੀਂ ਆਪਣੇ ਮੌਜੂਦਾ ਇਤਿਹਾਸ ਤੋਂ ਸਿੱਖ ਰਹੇ ਹਾਂ ਅਤੇ ਨਾ ਹੀ ਵਿਗਿਆਨਕ ਤਰਤੀਬ ਨੂੰ। ਜਦੋਂ ਕਿ ਮਾਹਿਰਾਂ ਨੇ ਅਧਿਐਨ ਕਰਕੇ ਦੱਸਿਆ ਸੀ ਕਿ ਦੂਸਰੀ ਕਰੋਨਾ ਲਹਿਰ ਆਵੇਗੀ। ਅਸੀਂ ਅਵੇਸਲੇ ਰਹੇ ਜਾਂ ਆਪਣੇ ਹੀ 'ਗਿਆਨ' ਪ੍ਰਤੀ ਅਤੀ-ਸਵੈਵਿਸ਼ਵਾਸ਼ੀ ਰਹੇ, ਜਿਸਨੂੰ ਹੰਕਾਰ ਕਹਿੰਦੇ ਨੇ ਤੇ ਹਸ਼ਰ ਸਾਰੀ ਦੁਨੀਆਂ ਨੇ ਦੇਖਿਆ।

ਮੁਸ਼ਕਲ ਇਹ ਹੈ ਕਿ ਅਸੀਂ ਵਿਗਿਆਨ ਨੂੰ ਵਸਤੂਆਂ ਤੱਕ, ਵਪਾਰ ਤੱਕ, ਮੁਨਾਫ਼ੇ ਤੱਕ ਸੀਮਿਤ ਕਰਕੇ ਦੇਖਣਾ ਸ਼ੁਰੂ ਕੀਤਾ ਤੇ ਇਸ ਦੇ ਅਧਾਰ 'ਤੇ ਵਿਗਿਆਨ ਨੂੰ ਨਿੰਦਿਆ ਕਿ ਵਿਗਿਆਨ ਚੀਜਾਂ ਦੇ ਮਗਰ ਲਗਾਉਂਦਾ ਹੈ। ਇਹ ਭੌਤਿਕਤਾ ਵਾਲਾ ਪੱਖ ਹੈ। ਇਹ ਲੋਕਾਂ ਦੀ 'ਮਾਨਸਿਕਤਾ' ਨੂੰ ਖੋਖਲਾ ਕਰਦਾ ਹੈ। ਇਸ ਲਈ ਵਿਨਾਸ਼ ਹੋ ਰਿਹਾ ਹੈ। ਅਸਲ ਵਿੱਚ ਵਿਗਿਆਨ ਦੀ ਵਰਤੋਂ ਵਪਾਰੀ ਕਰਦਾ ਹੈ ਤੇ ਫਿਰ ਹਰ ਹੀਲਾ ਆਪਣਾ ਕੇ ਮਾਲ ਵਿਕਣ ਦੀ ਵਿਉਂਤ ਘੜਦਾ ਹੈ। ਉਹ ਭਾਵੁਕ ਇਸ਼ਤਿਹਾਰਾਂ ਦੀ ਮਦਦ ਲੈਂਦਾ ਹੈ। ਉਹ ਭਾਵੇਂ ਬੱਚਿਆਂ ਦੀਆਂ ਮੁਸਕਾਨਾਂ ਵੇਚੇ ਤੇ ਚਾਹੇ ਨਾਰੀ ਦੇ ਸਰੀਰ ਦਾ ਇਸਤੇਮਾਲ ਕਰੇ। ਫਿਰ ਵਾਲ ਲੰਬੇ ਕਰਨੇ ਹੋਣ ਤੇ ਗੋਰੇ ਰੰਗ ਨੂੰ ਬਾਜ਼ਾਰ ਨਾਲ ਵੇਚ ਕੇ ਔਰਤ ਨੂੰ ਬੋਲੀ ਲਗਾਉਣ ਦੀ ਹੱਦ ਵਿੱਚ ਖੜ੍ਹਾ ਕਰੇ। ਇਸ ਤਰ੍ਹਾਂ ਮਾਲ ਖਰੀਦਣ ਦਾ ਮਾਹੌਲ ਬਣਦਾ ਹੈ। ਖਪਤਵਾਦ ਬਾਜ਼ਾਰ ਪੈਦਾ ਕਰਦਾ ਹੈ ਤੇ ਇਸ ਨੂੰ ਮੋਹਰਾ ਬਣਾ ਕੇ ਵਿਗਿਆਨ ਨੂੰ ਕੋਸਿਆ ਜਾਂਦਾ ਹੈ ਤੇ ਧਰਮ ਫਿਰ ਉਨ੍ਹਾਂ ਦੀ ਬੇਚੈਨੀ ਦੀ ਦਵਾ ਬਣਾ ਕੇ ਪੇਸ਼ ਕੀਤਾ ਜਾਂਦਾ ਹੈ। ਇਹ ਦੋਹੇਂ ਪੱਖ ਹੀ, ਖਪਤਵਾਦ ਵੀ ਅਤੇ ਧਰਮ ਵੀ, ਵਿਗਿਆਨਕ ਨਜ਼ਰੀਏ ਨੂੰ ਛਿੱਕੇ ਟੰਗਣ ਵਾਲੇ ਹਨ। ਇਹ ਦੋਵੇਂ ਹੀ ਜ਼ਜ਼ਬਾਤਾਂ ਨਾਲ ਖੇਡਦੇ ਹਨ ਤੇ ਆਪਣੇ ਪਿੱਛੇ ਲਾ ਲੈਂਦੇ ਹਨ।

ਇਨ੍ਹਾਂ ਦੋਵਾਂ ਦੀ ਖੇਡ, ਅਸੀਂ ਆਪਣੇ ਸਮਾਜ ਵਿੱਚ ਹੁੰਦੇ ਦੇਖਦੇ ਹਾਂ। ਇਹ ਦੋਵੇਂ ਇੱਥੇ ਬੜੀ ਤੇਜ਼ੀ ਨਾਲ ਪਨਪ ਰਹੇ ਹਨ। ਇੱਕ ਪਾਸੇ ਕੁੰਭ ਨੂੰ ਇਜ਼ਾਜ਼ਤ ਹੈ ਤੇ ਮਾਂ ਗੰਗਾ ਦੇ ਪ੍ਰਤਾਪ 'ਤੇ ਯਕੀਨ ਹੈ, ਤੇ ਦੂਸਰੇ ਪਾਸੇ ਅੱਗੇ ਵਧ ਕੇ ਵੈਕਸੀਨ ਵੇਚੀ ਜਾ ਰਹੀ ਹੈ, ਜੋ ਕਿ ਸਰਮਾਏਦਾਰੀ ਦੀ ਪੈਦਾਵਾਰ ਹੈ।

ਅਸੀਂ ਇੱਕ ਸੰਕਟ ਦੇ ਰੂ-ਬ-ਰੂ ਹਾਂ। ਜੇਕਰ ਕਹੀਏ ਕਿ ਗ੍ਰਿਫ਼ਤ ਵਿੱਚ ਹਾਂ। ਪੂਰੀ ਦੁਨੀਆਂ ਹੀ ਇਸ ਦੇ ਹਮਲੇ ਹੇਠ ਆਈ ਹੈ। ਸਿਆਣਪ ਅਤੇ ਵਧੀਆ ਵਿਉਂਤਬੰਦੀ ਨਾਲ ਅਮਰੀਕਾ, ਯੂਰੋਪ ਵਾਪਸ ਆਪਣੀ ਸਹਿਜ ਜ਼ਿੰਦਗੀ ਵੱਲ ਪਰਤ ਰਹੇ ਨੇ। ਸਾਨੂੰ ਵੀ ਸਮਝਣਾ ਚਾਹੀਦਾ ਹੈ ਕਿ ਝੂਠ, ਲੁਕੋਅ, ਭੰਬਲਭੂਸੇ ਅਤੇ ਜ਼ਜ਼ਬਾਤਾਂ ਨਾਲ ਜੰਗ ਨਹੀਂ ਜਿੱਤੀ ਜਾਂਦੀ।

98158-08506

*ਕਤਲੇਆਮ ਮੂਲ ਨਿਵਾਸੀਆਂ ਦਾ*

# ਕੈਮਲੂਪਸ ਦੁਨੀਆਂ ਦੇ ਹਰ ਹਿੱਸੇ 'ਚ ਨੇ



**ਗੁਰਮੀਤ ਕੜਿਆਲਵੀ**

"ਕੈਮਲੂਪਸ" ਸ਼ਬਦ ਨਾਲ ਪਹਿਲਾ ਵਾਹ ਸਾਡੇ ਵੱਡੇ ਨਾਟਕਕਾਰ ਡਾ. ਆਤਮਜੀਤ ਦੇ ਨਾਟਕ "ਕੈਮਲੂਪਸ ਦੀਆਂ ਮੱਛੀਆਂ" ਨਾਲ ਪਿਆ ਸੀ। ਉਦੋਂ ਹੈਰਾਨ ਹੋ ਕੇ ਪੁੱਛੀਦਾ ਸੀ, "ਇਹ ਭਲਾ ਕੀ ਨਾਂ ਹੋਇਆ?" ਹੁਣ ਇਸ ਸ਼ਹਿਰ ਨੇ ਪੂਰੀ ਦੁਨੀਆ ਦਾ ਧਿਆਨ ਆਪਣੇ ਵੱਲ ਖਿੱਚਿਆ।

ਬ੍ਰਿਟਿਸ਼ ਕੋਲੰਬੀਆ ਸੂਬੇ ਦੇ ਕੈਮਲੂਪਸ ਸ਼ਹਿਰ ਵਿੱਚ ਬੰਦ ਪਏ ਕੈਮਲੂਪਸ ਇੰਡੀਅਨ ਰੈਜੀਡੈਂਸ਼ਲ ਸਕੂਲ ਵਿੱਚੋਂ 215 ਬੱਚਿਆਂ ਦੇ ਪਿੰਜਰ ਮਿਲਣ ਦੀਆਂ ਖਬਰਾਂ ਨੇ ਦੁਨੀਆ ਨੂੰ ਹਿਲਾਇਆ ਹੈ। ਇਸ ਦੇਸ਼ ਦੇ ਪ੍ਰਧਾਨ ਮੰਤਰੀ ਜਸਟਿਨ ਟਰੂਡੋ ਅਨੁਸਾਰ ਇਸ ਘਟਨਾ ਨੇ ਦੇਸ਼ ਨੂੰ ਸ਼ਰਮਸਾਰ ਕਰ ਦਿੱਤਾ ਹੈ। ਉਸਨੇ ਇਸ ਨੂੰ "ਸ਼ਰਮਨਾਕ ਅਧਿਆਇ" ਆਖਿਆ ਹੈ। ਕੀ ਪ੍ਰਧਾਨ ਮੰਤਰੀ ਦੇ ਇੰਨਾ ਆਖ ਦੇਣ ਨਾਲ ਦੁਨੀਆ ਦੇ ਸੱਭਿਅਕ ਕਹਾਉਂਦੇ ਰਾਸ਼ਟਰ ਦੇ ਮੱਥੇ ਤੋਂ ਕਤਲੇਆਮ ਦਾ ਕਲੰਕ ਲਹਿ ਜਾਵੇਗਾ?

ਕਿਹਾ ਜਾਂਦਾ ਹੈ ਕਿ ਉਨੀਵੀਂ ਸਦੀ ਦੇ ਅੱਧ ਤੋਂ ਲੈ ਕੇ ਵੀਹਵੀਂ ਸਦੀ ਦੇ ਅਖੀਰਲੇ ਵਰ੍ਹੇ ਤੱਕ ਡੇਢ ਲੱਖ ਤੋਂ ਵੀ ਵੱਧ ਰੈੱਡ ਇੰਡੀਅਨ ਬੱਚੇ ਉਹਨਾਂ ਦੇ ਪਰਿਵਾਰਾਂ ਤੋਂ ਜਬਰਦਸਤੀ ਖੋਹ ਕੇ ਰੈਜੀਡੈਂਸ਼ਲ ਸਕੂਲਾਂ 'ਚ ਰੱਖੇ ਗਏ। ਇਹ ਸਭ "ਸਭਿਆਚਾਰਕ ਕਤਲੇਆਮ" ਦੀ ਨੀਤੀ ਤਹਿਤ ਕੀਤਾ ਗਿਆ। ਇਹਨਾਂ ਸਕੂਲਾਂ ਵਿਚ ਬੱਚਿਆਂ ਨੂੰ ਉਹਨਾਂ ਦੀ ਆਪਣੀ ਮਾਂ ਬੋਲੀ ਬੋਲਣ ਦੀ ਮਨਾਹੀ ਸੀ। ਉਹਨਾਂ ਨੂੰ ਆਪਣਾ ਸਭਿਆਚਾਰ, ਰਸਮੋ ਰਿਵਾਜ, ਰਹੁ ਰੀਤਾਂ ਕਰਨ ਤੋਂ ਰੋਕ ਦਿੱਤਾ ਜਾਂਦਾ। ਉਹਨਾਂ ਨੂੰ ਬੁਰੀ ਤਰ੍ਹਾਂ ਕੁੱਟਿਆ ਜਾਂਦਾ ਤੇ ਗਾਹਲਾਂ ਕੱਢੀਆਂ ਜਾਂਦੀਆਂ। ਪਸ਼ੂਆਂ ਜਿਹਾ ਵਿਹਾਰ ਹੁੰਦਾ ਸੀ।

ਜਿਹੜਾ ਸਕੂਲ ਚਰਚਾ 'ਚ ਹੈ, ਉਹ 1890 'ਚ "ਸ਼ਾਂਤੀ ਦੇ ਪੁਜਾਰੀ" ਰੋਮਨ ਕੈਥੋਲਿਕਾਂ ਨੇ ਆਪਣੇ ਪ੍ਰਬੰਧਾਂ ਅਧੀਨ ਸ਼ੁਰੂ ਕੀਤਾ ਸੀ। 1969 'ਚ ਸਰਕਾਰ ਨੇ ਆਪਣੇ ਹੱਥਾਂ 'ਚ ਲੈ ਲਿਆ ਤੇ 1978 'ਚ ਬੰਦ ਕਰ ਦਿੱਤਾ ਸੀ।

ਜੂਨ 2019 'ਚ ਕਨੇਡਾ ਗਿਆ ਤਾਂ ਬੜੇ ਸੰਖੇਪ ਸਮੇਂ ਲਈ ਕਹਾਣੀਕਾਰ ਗੁਰਮੀਤ ਪਨਾਗ ਕੋਲ ਬਰੈਟਫੋਰਡ ਜਾਣ ਦਾ ਸਬੱਬ ਬਣਿਆ। ਗੁਰਮੀਤ ਨੇ ਕਾਹਲੀ ਕਾਹਲੀ ਟੈਲੀਫੋਨ ਦੇ ਖੋਜਕਰਤਾ ਗ੍ਰਾਹਮ ਬੈੱਲ ਦਾ ਘਰ ਦਿਖਾਇਆ। ਬੈੱਲ ਦੇ ਘਰੋਂ ਚੱਲ ਕੇ ਅਸੀਂ ਵਾਪਸ ਗੁਰਮੀਤ ਦੇ ਘਰ ਆ ਰਹੇ ਸਾਂ ਤਾਂ ਉਸਨੇ ਜੈਂਗ ਭਾਅ ਨੂੰ ਕਹਿ ਕੇ ਗੱਡੀ ਕਨੇਡੀਅਨ ਮੂਲ ਨਿਵਾਸੀਆਂ, ਜਿੰਨਾ ਨੂੰ ਫਸਟ ਨੇਸ਼ਨ, ਤੇ ਆਪਣੇ ਵਾਲੇ "ਤਾਏ ਕੇ" ਆਖਦੇ ਹਨ, ਦੇ ਏਰੀਏ ਵੱਲ ਕਰ ਲਈ। ਇਹ ਫਸਟ ਨੇਸ਼ਨ ਵਾਲਿਆਂ ਲਈ ਰੀਜਰਵ ਏਰੀਆ ਹੈ। ਆਮ ਲੋਕ ਇਹਨਾਂ ਨਾਲ ਮਿਲਣਾ ਜੁਲਣਾ ਜਾਂ ਗੱਲ ਕਰਨਾ ਤਾਂ ਇਕ ਪਾਸੇ, ਇਸ ਪਾਸੇ ਜਾਣੋ ਵੀ ਤ੍ਰਹਿੰਦੇ ਹਨ।

ਗੁਰਮੀਤ ਨੇ ਹਿੰਮਤ ਤੇ ਹੌਂਸਲਾ ਕਰਕੇ ਗੱਡੀ ਫਸਟ ਨੇਸ਼ਨ ਦੇ ਘਰ ਅੱਗੇ ਰੁਕਵਾ ਲਈ। ਮੈਂ ਘਰਾਂ ਵੱਲ ਨਿਗ੍ਹਾਹ ਮਾਰੀ--ਛੋਟੇ ਛੋਟੇ ਡੱਬਿਆਂ ਜਿਹੇ। ਭੱਦੇ ਤੇ, ਸਾਫ ਸਫਾਈ ਤੇ ਸਹੂਲਤਾਂ ਤੋਂ ਸੱਖਣੇ। ਪਿੰਡਾਂ ਦੇ ਗਰੀਬਾਂ ਦੇ ਕੱਚੇ-ਪੱਕੇ ਖਸਤਾ ਹਾਲ ਘਰਾਂ ਵਰਗੇ ਜਿਨ੍ਹਾਂ 'ਚ ਭੇਡ ਬੱਕਰੀਆਂ, ਕੁੱਕੜ ਕੁਕੜੀਆਂ ਤੇ ਸਾਰਾ ਪਰਿਵਾਰ ਇਕ ਛੱਤ ਥੱਲੇ ਹੀ ਰਹਿੰਦਾ ਹੈ।

ਸਾਰਿਆਂ ਦੇ ਦਿਲ ਧੜਕ ਰਹੇ ਸਨ। ਜਕਦਿਆਂ ਜਕਾਉਂਦਿਆਂ ਗੁਰਮੀਤ ਪਨਾਗ ਨੇ ਔਰਤਾਂ ਨਾਲ ਗੱਲ ਸ਼ੁਰੂ ਕਰ ਲਈ।

"ਇਹ ਲੇਖਕ ਹੈ। ਸਾਡੀ ਭਾਸ਼ਾ ਦਾ ਕਾਫੀ ਵੱਡਾ ਲੇਖਕ। ਸਾਡੇ ਦੇਸ਼ 'ਚ ਵੀ ਮੂਲ ਨਿਵਾਸੀਆਂ ਨਾਲ ਜ਼ੁਲਮ ਤੇ ਧੱਕੇ ਹੋਏ, ਤੇ ਹੋ ਰਹੇ ਹਨ। ਇਹ ਮੂਲ ਨਿਵਾਸੀਆਂ ਨਾਲ ਹੁੰਦੇ ਜ਼ੁਲਮਾਂ ਤੇ ਵਧੀਕੀਆਂ ਨੂੰ ਲਿਖਣ ਵਾਲਾ ਲੇਖਕ ਹੈ। ਵੱਡੀ ਗੱਲ ਇਹ ਖੁਦ 'ਫਸਟ ਨੇਸ਼ਨ' ਹੈ ਜਿੰਨਾਂ ਨਾਲ ਜ਼ੁਲਮ ਹੋਇਆ ਹੈ। ਕੀ ਸਾਡੇ ਨਾਲ ਕੁੱਝ ਗੱਲਾਂ ਕਰ ਸਕਦੇ ਓਂ?" ਗੁਰਮੀਤ ਨੇ ਮੇਰੇ ਬਾਰੇ ਦੱਸਿਆ ਤਾਂ ਉਹ ਔਰਤਾਂ ਅੰਦਰ ਫਰੋਲਣ ਲੱਗੀਆਂ ਸਨ।

"ਦੁਨੀਆ ਦੇ ਹਰ ਹਿੱਸੇ ਵਿੱਚ ਹੀ ਮੂਲ ਨਿਵਾਸੀਆਂ ਨਾਲ ਜੁਲਮ ਹੋਏ ਨੇ।" ਮੁਟਿਆਰ ਪੜ੍ਹੀ ਲਿਖੀ ਜਾਪਦੀ ਸੀ। ਉਸਨੂੰ ਦੁਨੀਆਂ ਹੋਰ ਹਿੱਸਿਆਂ ਦੇ ਮੂਲ ਨਿਵਾਸੀਆਂ ਨਾਲ ਹੁੰਦੇ ਜੁਲਮਾਂ ਬਾਰੇ ਪਤਾ ਸੀ।

"ਔਹ ਸਾਹਮਣੇ ਜਗਾ 'ਤੇ ਮੇਰੇ ਦਾਦਾ ਜੀ ਨੂੰ ਮਾਰਿਆ ਗਿਆ ਸੀ। ਸਾਨੂੰ ਜਬਰਦਸਤੀ ਸਕੂਲਾਂ 'ਚ ਤਾੜਿਆ ਜਾਂਦਾ। ਉਹ ਕਿਹੜਾ ਜੁਲਮ ਹੈ ਜੋ ਅਸੀਂ ਨਹੀਂ ਝੱਲਿਆ?"

***...ਬਾਕੀ ਪੰਨਾ 40 'ਤੇ***

*ਵਿਦਿਆਰਥੀਆਂ ਲਈ ਵਿਸ਼ੇਸ਼*

# ਆਓ ਵਿਗਿਆਨਕ ਕਾਰਣ ਜਾਣੀਏ



**ਰਣਧੀਰ ਗਿੱਲਪੱਤੀ**

ਵਿਦਿਆਰਥੀ ਦੋਸਤੋ, ਕਰੋਨਾ ਦੀ ਦੂਜੀ ਲਹਿਰ ਦੇ ਚੱਲਦੇ ਸਰਕਾਰ ਨੇ ਤੁਹਾਡੇ ਸਕੂਲ ਬੰਦ ਕਰ ਦਿੱਤੇ ਹਨ ਅਤੇ ਤੁਹਾਨੂੰ ਆਨਲਾਈਨ ਦੇ ਬੇਸੁਆਦੇ ਤਰੀਕੇ ਨਾਲ ਆਪਣੀ ਪੜ੍ਹਾਈ ਜਾਰੀ ਰੱਖਣੀ ਪੈ ਰਹੀ ਹੈ। ਤੁਹਾਡੇ ਕੋਲ ਮਨ ਵਿੱਚ ਉਠਦੇ ਸਵਾਲਾਂ ਦੇ ਸਹੀ ਜਵਾਬ ਹਾਸਲ ਕਰਕੇ ਸੰਤੁਸ਼ਟ ਹੋਣ ਤੇ ਆਪਣੀ ਜਗਿਆਸਾ ਨੂੰ ਸ਼ਾਂਤ ਕਰਨ ਦੇ ਮੌਕੇ ਵੀ ਸੀਮਤ ਹੋ ਗਏ ਹਨ। ਚਲੋ ਇਸ ਹਾਲਤ ਨੂੰ ਜ਼ਰਾ ਸੁਖਾਵੇਂ ਰੁਖ ਮੋੜਨ ਲਈ ਕੁੱਝ ਹੋਰ ਕੁਦਰਤੀ ਵਰਤਾਰਿਆਂ ਦੇ ਰੂ-ਬ-ਰੂ ਹੋਈਏ ਤੇ ਇਨ੍ਹਾਂ ਪਿੱਛੇ ਕੰਮ ਕਰਦੇ ਵਿਗਿਆਨਕ ਕਾਰਨਾਂ ਨੂੰ ਸਮਝਣ ਤੇ ਆਪਣੀ ਜਾਣਕਾਰੀ ਨੂੰ ਪੁਖਤਾ ਕਰਨ ਵੱਲ ਮੋੜਾ ਦੇਣ ਦਾ ਯਤਨ ਕਰੀਏ।

**? ਹੇਠਾਂ ਵੱਲ ਡਿੱਗ ਰਹੀ ਕਿਸੇ ਚੀਜ਼ ਦਾ ਭਾਰ ਕਿੰਨਾ ਹੁੰਦਾ ਹੈ ?**

ਜੇ ਕੋਈ ਤੁਹਾਨੂੰ ਪੁੱਛੇ ਕਿ ਜਦੋਂ ਕੋਈ ਪੱਥਰ ਜਾਂ ਵੱਟਾ ਕਿਸੇ ਉੱਚੀ ਇਮਾਰਤ ਤੋਂ ਹੇਠਾ ਸੁੱਟਿਆ ਜਾਵੇ ਤਾਂ ਉਸਦਾ ਜ਼ਮੀਨ 'ਤੇ ਡਿੱਗਣ ਤੋਂ ਪਹਿਲਾਂ ਹਵਾ ਵਿੱਚ ਭਾਰ ਕਿੰਨਾ ਹੋਵੇਗਾ ? ਇਸ ਸਵਾਲ ਨੂੰ ਇਉਂ ਵੀ ਕੀਤਾ ਜਾ ਸਕਦਾ ਹੈ ਕਿ ਕਿਸੇ ਡਿੱਗ ਰਹੀ ਚੀਜ਼ ਦਾ ਭਾਰ ਕਿੰਨਾ ਹੋਵੇਗਾ ? ਪਹਿਲੀ ਨਜ਼ਰੇ ਤੁਹਾਨੂੰ ਇਹ ਸਵਾਲ ਹੀ ਅਟਪਟਾ ਲੱਗ ਸਕਦਾ ਹੈ ਤੇ ਤੁਸੀਂ ਸਵਾਲ ਕਰਨ ਵਾਲੇ ਦੀ ਦਿਮਾਗੀ ਹਾਲਤ 'ਤੇ ਸ਼ੱਕ ਕਰਨ ਲੱਗੋਗੇ। ਫਿਰ ਵੀ ਬਹੁਤ ਸਰਲ ਲਗਦੇ ਇਸ ਸਵਾਲ ਦਾ ਜਵਾਬ ਜਿਆਦਾਤਰ ਲੋਕ ਇਹੀ ਦੇਣਗੇ ਕਿ ਉੱਚੀ ਇਮਾਰਤ ਤੋਂ ਹੇਠਾਂ ਵੱਲ ਡਿੱਗ ਰਹੇ ਪੱਥਰ ਜਾਂ ਵੱਟੇ ਦਾ ਭਾਰ ਓਨਾ ਹੀ ਹੋਵੇਗਾ ਜਿਨ੍ਹਾਂ ਅਸੀਂ ਇਸ ਨੂੰ ਪਹਿਲਾਂ ਜ਼ਮੀਨ 'ਤੇ ਤੱਕੜੀ ਵਿੱਚ ਤੋਲਿਆ ਹੋਵੇਗਾ। ਪਰ ਦੋਸਤੋ, ਸਾਇਦ ਤੁਸੀਂ ਹੈਰਾਨ ਹੋਵੋਗੇ ਜੇ ਮੈਂ ਇਹ ਕਹਾਂ ਕਿ ਇਹ ਜਵਾਬ ਗਲਤ ਹੈ ਤੇ ਇਸਦਾ ਸਹੀ ਜਵਾਬ ਹੈ ਕਿ ਡਿੱਗ ਰਹੀ ਚੀਜ਼ ਦਾ ਕੋਈ ਵੀ ਭਾਰ ਨਹੀਂ ਹੁੰਦਾ। ਆਓ ਕੁਦਰਤੀ ਨਿਯਮ ਦੇ ਇਸ ਅਨੋਖੇ ਵਰਤਾਰੇ ਨੂੰ ਸਮਝਣ ਤੇ ਤਜ਼ਰਬੇ ਰਾਹੀਂ ਸਿੱਧ ਕਰਨ ਦਾ ਯਤਨ ਕਰੀਏ।

ਜੇ ਪ੍ਰਿਥਵੀ ਦੇ ਪ੍ਰਸੰਗ ਵਿੱਚ ਗੱਲ ਕਰੀਏ ਤਾਂ ਕਿਸੇ ਚੀਜ਼ ਦਾ ਭਾਰ ਉਹ ਬਲ ਹੁੰਦਾ ਹੈ ਜਿਸ ਬਲ ਨਾਲ ਪ੍ਰਿਥਵੀ ਉਸਨੂੰ ਆਪਣੇ ਕੇਂਦਰ ਵੱਲ ਖਿੱਚ ਰਹੀ ਹੈ। ਇਉਂ ਵੀ ਕਿਹਾ ਜਾ ਸਕਦਾ ਹੈ ਕਿ ਕਿਸੇ ਚੀਜ਼ ਦਾ ਭਾਰ ਉਸ ਦਬਾਅ ਦੇ ਬਰਾਬਰ ਹੁੰਦਾ ਹੈ ਜੋ ਉਸ ਸਥਾਨ 'ਤੇ ਪੈ ਰਿਹਾ ਹੁੰਦਾ ਹੈ ਜਿਸ ਉੱਪਰ ਉਹ ਟਿਕੀ ਹੋਈ ਹੁੰਦੀ ਹੈ। ਇਹ ਦਬਾਅ ਵੀ ਓਨਾ ਹੀ ਹੁੰਦਾ ਹੈ ਜਿੰਨੇ ਬਲ ਨਾਲ ਪ੍ਰਿਥਵੀ ਉਸ ਚੀਜ਼ ਨੂੰ ਆਪਣੇ ਕੇਂਦਰ ਵੱਲ ਖਿੱਚ ਰਹੀ ਹੈ। ਇਸੇ ਤਰ੍ਹਾਂ ਹਵਾ 'ਚ ਲਟਕਾਈ ਕਿਸੇ ਚੀਜ਼ ਦਾ ਭਾਰ ਉਸ ਬਲ ਦੇ ਬਰਾਬਰ ਹੁੰਦਾ ਹੈ ਜਿੰਨਾ ਬਲ ਇਸ ਲਟਕਾਈ ਰੱਖਣ 'ਤੇ ਲੱਗ ਰਿਹਾ ਹੁੰਦਾ ਹੈ ਤੇ ਇਹ ਬਲ ਵੀ ਓਨਾ ਹੀ ਹੁੰਦਾ ਹੈ ਜਿੰਨੇ ਬਲ ਨਾਲ ਪ੍ਰਿਥਵੀ ਇਸ ਚੀਜ਼ ਨੂੰ ਖਿੱਚ ਰਹੀ ਹੈ। ਇਹ ਨਿਯਮ ਸਰਵ ਵਿਆਪਕ ਹੈ ਤੇ ਹੋਰਨਾਂ ਗ੍ਰਹਿਆਂ, ਉੱਪ ਗ੍ਰਹਿਆਂ, ਤਾਰਿਆਂ, ਸਿਤਾਰਿਆਂ ਸਮੇਤ ਸਾਰੇ ਛੋਟੇ ਵੱਡੇ ਆਕਾਸ਼ੀ ਪਿੰਡਾਂ 'ਤੇ ਵੀ ਲਾਗੂ ਹੁੰਦਾ ਹੈ। ਜ਼ਰਾ ਗੌਰ ਕਰੋ, ਜਦੋਂ ਤੁਸੀਂ ਕਿਸੇ ਤੇਜ਼ ਰਫਤਾਰ ਬੱਸ ਵਿੱਚ ਬੈਠੇ ਹੁੰਦੇ ਹੋ ਤੇ ਬੱਸ ਡੂੰਘੀ ਢਲਾਣ ਉਤਰਦੀ ਹੈ ਤਾਂ ਤੁਹਾਡਾ ਸਾਹ ਉੱਪਰ ਵੱਲ ਜਾਂਦਾ ਹੈ ਤੇ ਤੁਸੀਂ ਕੁੱਝ ਹੌਲੇ ਮਹਿਸੂਸ ਕਰਦੇ ਹੋ। ਇਸੇ ਤਰ੍ਹਾਂ ਜਦੋਂ ਤੁਸੀਂ ਕਿਸੇ ਮਨੋਰੰਜਨ ਮੇਲੇ ਵਿੱਚ ਕਿਸ਼ਤੀਨੁਮਾ ਝੂਲੇ ਦੇ ਇੱਕ ਸਿਰੇ ਵਾਲੀ ਸੀਟ 'ਤੇ ਬੈਠਕੇ ਝੂਟੇ ਲੈਣ ਦਾ ਆਨੰਦ ਲੈਂਦੇ ਹੋ ਤਾਂ ਤੁਸੀਂ ਨੋਟ ਕਰਦੇ ਹੋ ਕਿ ਜਦੋਂ ਝੂਲਾ ਹੇਠ ਵੱਲ ਆਉਂਦਾ ਹੈ ਤਾਂ ਤੁਹਾਨੂੰ ਆਪਣਾ ਸਰੀਰ ਹੌਲਾ ਹੋਇਆ ਮਹਿਸੂਸ ਹੁੰਦਾ ਹੈ। ਇਸ ਦਾ ਕਾਰਣ ਵੀ ਇਹੀ ਹੈ ਕਿ ਜਦੋਂ ਝੂਲਾ ਇਕਦਮ ਹੇਠਾ ਵੱਲ ਮੁੜਦਾ ਹੈ ਤਾਂ ਸੀਟ ਉੱਪਰ ਪੈ ਰਿਹਾ ਤੁਹਾਡੇ ਸਰੀਰ ਦਾ ਦਬਾਅ ਪਲ ਭਰ ਲਈ-ਜਿੰਨਾ ਚਿਰ ਉੱਪਰ ਵੱਲ ਜਾ ਰਹੇ ਝੂਲੇ ਨਾਲ ਇਕਮਿਕ ਨਹੀਂ ਹੋ ਜਾਂਦਾ-ਘਟ ਜਾਂਦਾ ਹੈ। ਅਜਿਹਾ ਹੀ ਅਹਿਸਾਸ ਉਸ ਸਮੇਂ ਹੁੰਦਾ ਹੈ ਜਦੋਂ ਤੁਸੀਂ ਕਿਸੇ ਦਰੱਖਤ ਦੇ ਟਾਹਣੇ 'ਤੇ ਪਾਈ ਲੰਬੇ ਰੱਸੇ ਦੀ ਪੀਂਘ ਉਚਾਈ ਤੱਕ ਝੁਟਾਉਂਦੇ ਹੋ ਅਤੇ ਉੱਚਾਈ ਤੋਂ ਹੇਠਾ ਲਹਿਣ ਵੇਲੇ ਕੁੱਝ ਹਲਕਾ ਮਹਿਸੂਸ ਕਰਦੇ ਹੋ। ਇਸ ਤੋਂ ਵੀ ਵਧੀਆ ਤੇ ਸਪਸ਼ਟ ਅਨੁਭਵ ਉਦੋਂ ਹੁੰਦਾ ਹੈ ਜਦੋਂ ਤੁਸੀਂ ਕਿਸੇ ਲਿਫਟ ਵਿੱਚ ਹੁੰਦੇ ਹੋ ਤੇ ਲਿਫਟ ਹੇਠਾਂ ਲਹਿਣ ਲੱਗਦੀ ਹੈ ਤੇ ਤੁਸੀਂ ਇੱਕ ਪਲ ਲਈ ਆਪਣਾ ਭਾਰ ਹੌਲਾ ਹੋਇਆ ਮਹਿਸੂਸ ਕਰਦੇ ਹੋ। ਇਸਦਾ ਕਾਰਣ ਇਹ ਹੈ ਕਿ ਤੁਸੀਂ ਲਿਫਟ ਵਿੱਚ ਸਥਿਰ ਖੜ੍ਹੇ ਹੁੰਦੇ ਹੋ ਤੇ ਤੁਹਾਡੇ ਸਰੀਰ ਦਾ ਪੂਰਾ ਦਬਾਅ ਲਿਫਟ ਦੇ ਫਰਸ਼ 'ਤੇ ਪੈ ਰਿਹਾ ਹੁੰਦਾ ਹੈ। ਇਹ ਦਬਾਅ ਤੁਹਾਡੇ ਵਜ਼ਨ ਦੇ ਬਰਾਬਰ ਹੁੰਦਾ ਹੈ। ਪਰ ਜਦੋਂ ਅਚਾਨਕ ਲਿਫਟ ਜਾਂ ਫਰਸ਼ ਹੇਠਾਂ ਵੱਲ ਖਿਸਕਣ ਲੱਗਦਾ ਹੈ ਪ੍ਰੰਤੂ ਤੁਹਾਡਾ ਸਰੀਰ ਅਜੇ ਸਥਿਰ ਹਾਲਤ ਵਿੱਚ

ਹੁੰਦਾ ਹੈ ਤੇ ਤੁਸੀਂ ਇੱਕ ਪਲ ਲਈ ਅੰਸ਼ਕ ਤੌਰ ’ਤੇ ਭਾਰਹੀਣ ਅਵਸਥਾ ਵਿੱਚ ਆ ਜਾਂਦੇ ਹੋ ਅਤੇ ਆਪਣੇ ਆਪ ਨੂੰ ਹੌਲੇ ਮਹਿਸੂਸ ਕਰਦੇ ਹੋ। ਅਗਲੇ ਹੀ ਪਲ ਤੁਹਾਡਾ ਸਰੀਰ ਲਿਫਟ ਦੀ ਰਫ਼ਤਾਰ ਨਾਲ ਇੱਕ-ਮਿਕ ਹੋ ਜਾਂਦਾ ਹੈ ਤੇ ਤੁਸੀਂ ਇਸਦੇ ਫਰਸ਼ ਉੱਪਰ ਪੂਰਾ ਦਬਾਅ ਪਾ ਰਹੇ ਹੁੰਦੇ ਹੋ। ਤੁਸੀਂ ਦੂਜਾ ਮਾਮੂਲੀ ਜਿਹਾ ਝਟਕਾ ਉਸ ਸਮੇਂ ਮਹਿਸੂਸ ਕਰਦੇ ਹੋ ਜਦੋਂ ਲਿਫ਼ਟ ਆਪਣੀ ਮੰਜ਼ਿਲ ’ਤੇ ਪਹੁੰਚ ਕੇ ਰੁਕਦੀ ਹੈ, ਪਰ ਤੁਹਾਡਾ ਸਰੀਰ ਅਜੇ ਰਫ਼ਤਾਰ ਵਿੱਚ ਹੀ ਹੁੰਦਾ ਹੈ ਤੇ ਤੁਸੀਂ ਪਲ ਭਰ ਲਈ ਫਰਸ ਉੱਪਰ ਸਰੀਰ ਦਾ ਵੱਧ ਦਬਾਅ ਮਹਿਸੂਸ ਕਰਦੇ ਹੋ।

ਆਓ ਇਸ ਨਿਯਮ ਸਬੰਧੀ ਜਾਣਕਾਰੀ ਨੂੰ ਹੋਰ ਪੁਖਤਾ ਕਰਨ ਵਾਸਤੇ ਇੱਕ ਸਾਦਾ ਜਿਹਾ ਤਜ਼ਰਬਾ ਕਰੀਏ। ਇੱਕ ਲੰਮੀਆਂ ਰੱਸੀਆਂ (ਡਸਾਂ) ਵਾਲੀ ਤੱਕੜੀ ਲਓ। ਉਸਦੇ ਇੱਕ ਪੱਲੜੇ ਵਿੱਚ ਦੋ ਸੌ ਗਰਾਮ ਦਾ ਵੱਟਾ ਰੱਖੋ। ਦੂਸਰੇ ਪੱਲੜੇ ਵਾਲੇ ਪਾਸੇ ਤੱਕੜੀ ਦੀ ਡੰਡੀ ਦੇ ਸਿਰੇ ’ਤੇ ਪੱਲੜੇ ਦੇ ਵਿਚਕਾਰ ਜਿਹੇ ਕਰਕੇ ਧਾਗੇ ਨਾਲ ਲੋਹੇ ਦਾ ਕੋਈ ਇੱਕ ਅਜਿਹਾ ਟੁਕੜਾ ਬੰਨ੍ਹ ਕੇ ਲਟਕਾ ਲਓ ਜਿਸ ਨਾਲ ਦੋਵਾਂ ਪੱਲੜਿਆਂ ਦਾ ਸਮਤੋਲ ਬਣ ਜਾਵੇ। ਤੱਕੜੀ ਨੂੰ ਉਪਰ ਉਠਾਓ ਤੇ ਆਪਣੇ ਦੋਸਤ ਨੂੰ ਕਹੋ ਕਿ ਉਹ ਲਟਕ ਰਹੇ ਲੋਹੇ ਦੇ ਟੁਕੜੇ ਦੇ ਉੱਪਰੋਂ ਕੈਂਚੀ ਨਾਲ ਧਾਗੇ ਨੂੰ ਕੱਟ ਦੇਵੇ। ਤੁਸੀਂ ਦੇਖੋਗੇ ਕਿ ਧਾਗਾ ਕੱਟਦੇ ਸਾਰ ਵੱਟੇ ਵਾਲਾ ਪਾਸਾ ਪਲ ਭਰ ਲਈ ਨੀਵਾਂ ਹੋ ਜਾਏਗਾ ਤੇ ਇਹ ਉਦੋਂ ਹੀ ਸਾਵਾਂ ਹੋਵੇਗਾ ਜਦੋਂ ਲੋਹੇ ਦਾ ਟੁਕੜਾ ਪੱਲੜੇ ਵਿੱਚ ਆ ਕੇ ਟਿਕ ਜਾਵੇਗਾ। ਇਸ ਦੀ ਵਜਾਹ ਇਹ ਹੈ ਕਿ ਧਾਗਾ ਕੱਟਣ ਤੋਂ ਬਾਅਦ ਪੱਲੜੇ ਵਿੱਚ ਡਿੱਗ ਕੇ ਦਬਾਅ ਪਾਉਣ ਦੇ ਕਾਬਲ ਹੋ ਸਕਿਆ। ਹੁਣ ਇਕ ਹੋਰ ਤਜ਼ਰਬਾ ਕਰਕੇ ਵੇਖੋ। ਇਸ ਦੋ ਸੌ ਗਰਾਮ ਦੇ ਵੱਟੇ ਨੂੰ ਸਪਰਿੰਗ ਵਾਲੇ ਛੋਟੇ ਜਿਹੇ ਤਰਾਜੂ(ਕੰਡੇ) ਦੇ ਹੇਠਲੇ ਪਾਸੇ ਲੱਗੀ ਹੁੱਕ ਨਾਲ ਲਟਕਾਓ। ਹੱਥ ’ਚ ਫੜੇ ਕੰਡੇ ਨੂੰ ਇੱਕ ਦਮ ਤੇਜੀ ਨਾਲ ਹੇਠਾ ਵੱਲ ਲਿਆਓ। ਤੁਸੀਂ ਵੇਖੋਗੇ ਕਿ ਪਲ ਭਰ ਲਈ ਕੰਡੇ ਦਾ ਭਾਰ ਦੱਸਣ ਵਾਲਾ ਸੂਚਕ ਉੱਪਰ ਸਿਫਰ ਭਾਰ ਦੇ ਨਿਸ਼ਾਨ ਵੱਲ ਜਾਵੇਗਾ। ਇਸ ਤੋਂ ਸਿੱਧ ਹੁੰਦਾ ਹੈ ਕਿ ਡਿੱਗ ਰਹੀਆਂ ਚੀਜ਼ਾਂ ਦਾ ਕੋਈ ਭਾਰ ਨਹੀਂ ਹੁੰਦਾ।

**? ਇੱਕ ਬਰਾਬਰ ਵਜ਼ਨ ਦੇ ਲੋਹੇ ਤੇ ਰੂੰ ਵਿੱਚੋਂ ਕਿਹੜੀ ਚੀਜ਼ ਭਾਰੀ ਹੈ ?**

ਜੇਕਰ ਤੁਹਾਨੂੰ ਇਹ ਸਵਾਲ ਕੀਤਾ ਜਾਵੇ ਕਿ ਤੁਸੀਂ ਚਾਲੀ ਕਿਲੋਗ੍ਰਾਮ ਲੋਹੇ ਤੇ ਚਾਲੀ ਕਿਲੋਗ੍ਰਾਮ ਰੂੰ ਵਿੱਚੋਂ ਕਿਹੜੀ ਚੀਜ਼ ਚੁੱਕਣੀ ਪਸੰਦ ਕਰੋਗੇ ? ਸ਼ਾਇਦ ਤੁਸੀਂ ਅਚਨਚੇਤ ਪੁੱਛੇ ਗਏ ਸਵਾਲ ਦਾ ਜਵਾਬ ਸੁਭਾਵਿਕ ਤੌਰ ’ਤੇ ਲੋਹੇ ਦੀ ਨਿਸਬਤ ਰੂੰ ਹੌਲੀ ਹੁੰਦੀ ਹੋਣ ਕਰਕੇ, ਰੂੰ ਨੂੰ ਚੁੱਕਣ ਦੀ ਚੋਣ ਕਰੋਗੇ। ਇਹ ਜਵਾਬ ਸੁਣਦੇ ਹੀ, ਸਵਾਲ ਪੁੱਛਣ ਵਾਲਾ ਤੁਹਾਡੀ ਖਿੱਲੀ ਉਡਾਉਂਦੇ (ਮਖੌਲ ਉਡਾਉਂਦੇ) ਹੋਏ ਦੱਸੇਗਾ ਕਿ ਦੋਵਾਂ ਵਸਤਾਂ ਦਾ ਭਾਰ ਇੱਕੋ ਜਿੰਨਾ ਤੋਲਿਆ ਗਿਆ ਹੈ ਤੇ ਤੁਸੀਂ ਰੂੰ ਨੂੰ ਹੋਲੀ ਸਮਝ ਕੇ ਚੁੱਕਣ ਦੀ ਭੁੱਲ ਕਰ ਰਹੇ ਹੋ, ਜਦ ਕਿ ਦੋਵਾਂ ਵਸਤਾਂ ਦਾ ਭਾਰ ਬਰਾਬਰ ਹੈ। ਇਹੀ ਗੱਲ ਕੰਡੇ ’ਤੇ ਇੱਕ ਵਜ਼ਨ ਜਿੰਨੇ ਤੋਲੇ ਗਏ ਲੋਹੇ ਤੇ ਲੱਕੜ ਦੇ ਮਾਮਲੇ ਵਿੱਚ ਹੋਵੇਗੀ। ਪਰ ਕੀ ਤੁਹਾਨੂੰ ਪਤਾ ਹੈ ਕਿ ਲੋਹੇ ਦੇ ਬਰਾਬਰ ਤੋਲੀ ਗਈ ਰੂੰ ਜਾਂ ਲੱਕੜ ਨੂੰ ਚੁੱਕਣ ਦੀ ਤੁਹਾਡੀ ਚੋਣ ਗਲਤ ਹੈ। ਤੁਹਾਡੀ ਚੋਣ ਇਸ ਲਈ ਗਲਤ ਨਹੀਂ ਕਿ ਤੁਸੀਂ ਰੂੰ ਜਾਂ ਲੱਕੜ ਨੂੰ ਲੋਹੇ ਦੇ ਮੁਕਾਬਲੇ ਇਸ ਦੇ ਜਿਆਦਾ ਆਇਤਨ ਕਾਰਣ ਚੁੱਕਣ ਵਿੱਚ ਔਖ ਮਹਿਸੂਸ ਕਰੋਗੇ ਜਾਂ ਰੂੰ ਤੇ ਲੱਕੜ ਨੂੰ ਬਰਾਬਰ ਤੁਲੇ ਲੋਹੇ ਨਾਲ ਹੌਲੀ ਵਸਤ ਸਮਝਣ ਦੇ ਭਰਮ ਦਾ ਸ਼ਿਕਾਰ ਹੋ ਗਏ ਹੋਵੋਗੇ, ਬਲਕਿ ਇਸ ਲਈ ਗਲਤ ਹੈ ਕਿ ਤੁਹਾਨੂੰ ਇਹ ਨਹੀਂ ਪਤਾ ਕਿ ਹਵਾ ਵਿੱਚ ਲੋਹੇ ਦੇ ਭਾਰ ਦੇ ਬਰਾਬਰ ਤੋਲੀ ਗਈ ਰੂੰ ਜਾਂ ਲੱਕੜ ਦਾ ਅਸਲ ਵਜਨ ਲੋਹੇ ਦੇ ਅਸਲ ਵਜਨ ਨਾਲੋਂ ਜਿਆਦਾ ਹੈ। ਹੁਣ ਉਪਰੋਕਤ ਦੋਵਾਂ ਮਾਮਲਿਆਂ ਵਿੱਚ ਤੁਹਾਡੇ ਮਨ ਅੰਦਰ ਇਹ ਸਵਾਲ ਉਠਣਾ ਸੁਭਾਵਿਕ ਹੈ ਕਿ ਕੰਡੇ ’ਤੇ ਤੋਲੇ ਗਏ ਚਾਲੀ ਕਿਲੋਗ੍ਰਾਮ ਲੋਹੇ ਦੇ ਮੁਕਾਬਲੇ ਇੰਨੇ ਹੀ ਵਜ਼ਨ ਦੀ ਰੂੰ ਜਾਂ ਲੱਕੜ ਦਾ ਭਾਰ ਜਿਆਦਾ ਕਿਵੇਂ ਹੋ ਸਕਦਾ ਹੈ ? ਤੁਸੀਂ ਹੈਰਾਨ ਹੋਵੋਗੇ ਕਿ ਝੂਠੀ ਜਾਪਦੀ ਇਹ ਗੱਲ ਹੈ ਸੋਲਾਂ ਆਨੇ ਸੱਚ। ਆਓ ਦੇਖੀਏ ਇਹ ਕਿਵੇਂ ਸੱਚ ਹੈ ? ਉਪਰੋਕਤ ਬਿਆਨ ਕੀਤੇ ਝੂਠ ਜਾਪਦੇ ਸੱਚ ਦੀ ਪਰਖ ਵਾਸਤੇ ਸਾਡੇ ਕੋਲ ਵਿਗਿਆਨਕ ਨਿਯਮ ਹੀ ਇੱਕੋ ਇੱਕ ਭਰੋਸੇਮੰਦ ਪੈਮਾਨਾ ਹੈ। ਇਸ ਮਾਮਲੇ ਵਿੱਚ ਤਹਿਆਂ ਫਰੋਲਣ ਤੇ ਸਮਝਣ ਲਈ ਆਓ ਇਸ ਨੂੰ ਭੌਤਿਕ ਵਿਗਿਆਨ ਦੇ ਨਿਯਮਾਂ ਦੀ ਕਸਵੱਟੀ ’ਤੇ ਪਰਖਣ ਦੀ ਕੋਸ਼ਿਸ਼ ਕਰੀਏ।

ਤੁਸੀਂ ਸਕੂਲੀ ਸਿੱਖਿਆ ਦੌਰਾਨ ਸੰਸਾਰ ਪ੍ਰਸਿੱਧ ਵਿਗਿਆਨੀ ਆਰਕਮੀਡਜ਼ ਵੱਲੋਂ ਖੋਜੇ ਗਏ ਨਿਯਮ ਬਾਰੇ ਪੜ੍ਹਿਆ ਹੈ। ਹਾਂ ਉਹੀ ਆਰਕਮੀਡਜ਼ ਜਿਸਨੇ ਬਾਦਸ਼ਾਹ ਦੇ ਸੋਨੇ ਦੇ ਮੁਕਟ ਨੂੰ ਬਿਨ੍ਹਾਂ ਤੋੜੇ, ਇਸਦੀ ਸ਼ੁੱਧਤਾ ਪਰਖਣ ਦਾ ਯਤਨ ਕਰਦੇ ਹੋਏ ਇਸ ਦਿਲਚਸਪ ਨਿਯਮ ਦੀ ਖੋਜ ਕੀਤੀ ਸੀ। ਉਸਨੇ ਸਫਲ ਤਜ਼ਰਬਾ ਕਰਦੇ ਹੋਏ ਦੱਸਿਆ ਕਿ ਜਦੋਂ ਕਿਸੇ ਚੀਜ਼ ਨੂੰ ਤਰਲ ਵਿੱਚ ਡੁਬੋਇਆ ਜਾਂਦਾ ਹੈ ਤਾਂ ਉਸਦਾ ਭਾਰ ਤਰਲ ਦੇ ਉਸ ਭਾਰ ਦੇ ਬਰਾਬਰ ਘਟ ਜਾਂਦਾ ਹੈ ਜਿੰਨਾ ਤਰਲ ਡੁੱਬੀ ਹੋਈ ਵਸਤੂ ਨੇ ਪਾਸੇ ਹਟਾਇਆ ਹੁੰਦਾ ਹੈ। ਤਰਲ ਨੂੰ ਪਾਸੇ ਹਟਾਉਣ ਦੀ ਕਿਰਿਆ ਨੂੰ ਵਿਸਥਾਪਤ ਕਰਨਾ ਕਹਿੰਦੇ ਹਨ। ਮਿਸਾਲ ਦੇ ਤੌਰ ’ਤੇ ਜੇਕਰ ਪੰਜ ਕਿਲੋਗਰਾਮ ਧਾਤ ਦਾ ਟੁਕੜਾ ਪਾਣੀ ਵਿੱਚ ਡੁੱਬ ਕੇ ਇੱਕ ਕਿਲੋ ਪਾਣੀ ਨੂੰ ਵਿਸਥਾਪਤ ਕਰਦਾ ਹੈ ਤਾਂ ਪਾਣੀ ਦੇ ਅੰਦਰ ਟੁਕੜੇ ਦਾ ਭਾਰ ਚਾਰ ਕਿਲੋਗ੍ਰਾਮ

ਰਹਿ ਜਾਵੇਗਾ। ਪਾਣੀ ਦੀ ਸਤਹ 'ਤੇ ਤੈਰ ਰਹੀ ਲੱਕੜੀ ਦਾ ਪਾਣੀ 'ਚ ਡੁੱਬਿਆ ਹਿੱਸਾ ਵੀ ਓਨੇ ਪਾਣੀ ਨੂੰ ਹੀ ਵਿਸਥਾਪਤ ਕਰਦਾ ਹੈ ਜਿੰਨਾ ਸਾਰੀ ਲੱਕੜ ਦਾ ਪੂਰਾ ਭਾਰ ਹੁੰਦਾ ਹੈ। ਇਸ ਨਿਯਮ ਨੂੰ ਸਮਝਣ ਲਈ ਇੱਕ ਪ੍ਰਯੋਗ ਕੀਤਾ ਜਾ ਸਕਦਾ ਹੈ। ਛੱਪੜ ਆਦਿ ਵਿੱਚੋਂ ਪਾਣੀ ਦੀ ਬਾਲਟੀ ਭਰ ਕੇ ਇਸ ਨੂੰ ਪਾਣੀ ਦੇ ਅੰਦਰ ਹੀ ਰੱਖਦੇ ਹੋਏ ਕਿਨਾਰੇ ਵੱਲ ਲਿਆਉਣ ਦਾ ਯਤਨ ਕਰੋ। ਇਹ ਤੁਹਾਨੂੰ ਕਾਫੀ ਹੌਲੀ ਲੱਗੇਗੀ ਤੇ ਤੁਸੀਂ ਇਸ ਨੂੰ ਬੜੇ ਅਰਾਮ ਨਾਲ ਕੰਢੇ 'ਤੇ ਲੈ ਆਓਗੇ। ਪਰ ਜਦੋਂ ਇਸਨੂੰ ਪਾਣੀ ਵਿੱਚੋਂ ਬਾਹਰ ਕੱਢ ਕੇ ਉਠਾਉਗੇ ਤਾਂ ਇਹ ਮੁਕਾਬਲਤਨ ਜਿਆਦਾ ਭਾਰੀ ਲੱਗੇਗੀ। ਇਹ ਇਸ ਕਾਰਨ ਹੋਇਆ ਕਿਉਂਕਿ ਬਾਲਟੀ ਨੇ ਪਾਣੀ ਦੇ ਅੰਦਰ ਰਹਿੰਦੇ ਹੋਏ ਵਿਸਥਾਪਤ ਕੀਤੇ ਪਾਣੀ ਦੇ ਭਾਰ ਦੇ ਬਰਾਬਰ ਆਪਣਾ ਭਾਰ ਗੁਆ ਲਿਆ ਸੀ ਤੇ ਪਾਣੀ ਤੋਂ ਬਾਹਰ ਆ ਕੇ ਫਿਰ ਆਪਣਾ ਅਸਲੀ ਭਾਰ ਗ੍ਰਹਿਣ ਕਰ ਲਿਆ।

ਆਓ ਹੁਣ ਪਹਿਲਾਂ ਜ਼ਿਕਰ ਕੀਤੇ ਲੋਹੇ, ਲੱਕੜ ਤੇ ਰੂੰ ਦੇ ਮੁੱਦੇ ਵੱਲ ਪਰਤੀਏ। ਆਰਕਮੀਡਜ਼ ਦਾ ਸਿਧਾਂਤ ਸਿਰਫ਼ ਤਰਲਾਂ ਉੱਪਰ ਹੀ ਲਾਗੂ ਨਹੀਂ ਹੁੰਦਾ ਬਲਕਿ ਇਹ ਗੈਸਾਂ ਉੱਪਰ ਵੀ ਲਾਗੂ ਹੁੰਦਾ ਹੈ। ਵਾਯੂਮੰਡਲ ਵਿੱਚ ਮੌਜੂਦ ਹਵਾ ਵੀ ਗੈਸਾਂ ਦਾ ਮਿਸ਼ਰਣ ਹੈ, ਇਸ ਲਈ ਇਹ ਨਿਯਮ ਇੱਥੇ ਵੀ ਕੰਮ ਕਰਦਾ ਹੈ। ਹਵਾ ਵਿੱਚ ਪਈਆਂ ਚੀਜ਼ਾਂ ਵੀ ਆਪਣੇ ਅਸਲੀਂ ਭਾਰ 'ਚੋਂ ਓਨਾ ਕੁ ਭਾਰ ਗੁਆ ਲੈਂਦੀਆਂ ਹਨ ਜਿੰਨੀ ਹਵਾ ਨੂੰ ਉਹ ਵਿਸਥਾਪਤ ਕਰਦੀਆਂ ਹਨ। ਕਿਉਂਕਿ ਪਾਣੀ ਆਦਿ ਤਰਲਾਂ ਦੇ ਵਜ਼ਨ ਦੇ ਮੁਕਾਬਲੇ ਗੈਸਾਂ ਬਹੁਤ ਹੌਲੀ ਹੁੰਦੀਆਂ ਹਨ ਇਸ ਲਈ ਵਸਤਾਂ ਦਾ ਹਵਾ ਵਿੱਚ ਤੋਲਣ ਨਾਲ ਪ੍ਰਾਪਤ ਵਜ਼ਨ, ਇਹਨਾਂ ਦੇ ਅਸਲੀ ਵਜ਼ਨ ਨਾਲੋਂ ਮਾਮੂਲੀ ਘੱਟ ਹੁੰਦਾ ਹੈ ਤੇ ਫਰਕ ਮਹਿਸੂਸ ਕੀਤਾ ਜਾ ਸਕਦਾ। ਇਸ ਫਰਕ ਦਾ ਵੀ ਹਵਾ ਰਹਿਤ ਸਥਿਤੀ ਵਿੱਚ ਹੀ ਪਤਾ ਲੱਗ ਸਕਦਾ ਹੈ। ਰੂੰ ਅਤੇ ਲੱਕੜ ਦੀ ਨਿਸਬਤ ਲੋਹੇ ਦੀ ਘਣਤਾ ਬਹੁਤ ਜਿਆਦਾ ਹੋਣ ਕਰਕੇ ਚਾਲੀ ਕਿਲੋਗ੍ਰਾਮ ਲੋਹੇ ਦਾ ਆਇਤਨ ਥੋੜਾ ਹੋਵੇਗਾ ਅਤੇ ਇਹ ਥੋੜੀ ਹਵਾ ਦਾ ਵਿਸਥਾਪਨ ਕਰੇਗਾ। ਪਰ ਇੰਨੇ ਵਜ਼ਨ ਦੀ ਰੂੰ ਅਤੇ ਲੱਕੜ ਬਹੁਤ ਜਿਆਦਾ ਥਾਂ ਘੇਰਦੀ ਹੈ ਅਤੇ ਇਹ ਵਸਤਾਂ ਆਪਣੇ ਆਇਤਨ ਦੇ ਬਰਾਬਰ ਜਿਆਦਾ ਹਵਾ ਨੂੰ ਵਿਸਥਾਪਤ ਕਰਦੀਆਂ ਹਨ। ਇਸ ਲਈ ਹਵਾ ਵਿੱਚ ਤੁਲੇ ਚਾਲੀ ਕਿਲੋਗ੍ਰਾਮ ਲੋਹੇ ਦੇ ਅਸਲੀ ਭਾਰ ਦੇ ਮੁਕਾਬਲੇ ਇੰਨੇ ਹੀ ਵਜ਼ਨ ਵਿੱਚ ਤੁਲੀ ਰੂੰ ਜਾਂ ਲੱਕੜ ਦੇ ਅਸਲੀ ਵਜ਼ਨ ਜਿਆਦਾ ਹੋਣਗੇ। ਇਕ ਅੰਦਾਜ਼ੇ ਮੁਤਾਬਕ ਚਾਲੀ ਕਿਲੋਗ੍ਰਾਮ ਲੋਹੇ ਦੇ ਅਸਲੀ ਭਾਰ ਦੇ ਮੁਕਾਬਲੇ ਚਾਲੀ ਕਿਲੋਗ੍ਰਾਮ ਲੱਕੜ ਦਾ ਅਸਲੀ ਭਾਰ ਸੌ ਗ੍ਰਾਮ ਜਿਆਦਾ ਹੋਵੇਗਾ। ਇੰਨੇ ਵਜ਼ਨ ਦੀ ਰੂੰ ਤਾਂ ਹੋਰ ਵੀ ਜ਼ਿਆਦਾ ਹਵਾ ਨੂੰ ਵਿਸਥਾਪਤ ਕਰੇਗੀ ਤੇ ਇਸ ਦਾ ਅਸਲੀ ਭਾਰ ਤਾਂ ਹੋਰ ਵੀ ਜਿਆਦਾ ਹੋਵੇਗਾ।

98556 56156

***ਪੰਨਾ 37 ਦਾ ਬਾਕੀ...***

ਦੂਜੀ ਔਰਤ ਬਿਨਾਂ ਜਿਆਦਾ ਕੁੱਝ ਕਿਹਾਂ ਵੀ ਬਹੁਤ ਕੁੱਝ ਕਹਿ ਗਈ ਸੀ।

"ਸਰਕਾਰ ਕੁੱਝ ਨਹੀਂ ਕਰਦੀ ? ਉਹ ਤੁਹਾਨੂੰ ਪੁੱਛਦੀ ਨਹੀਂ –ਕੀ ਚਾਹੀਦਾ ?" ਗੁਰਮੀਤ ਉਹਨਾਂ ਨਾਲ ਖੁੱਲ ਗਈ ਸੀ।

ਉਹ ਹੱਸ ਪਈਆਂ ਸਨ। ਬੜੀ ਮਾਰਮਿਕ ਜਿਹੀ ਹਾਸੀ। ਉਹਨਾਂ ਦੇ ਹਾਸੇ ਪਿੱਛੇ ਕਹਿਰਾਂ ਦਾ ਦਰਦ ਸੀ।

"ਸਰਕਾਰ ਨੂੰ ਅਸੀਂ ਕਿਉਂ ਦੱਸੀਏ ? ਸਰਕਾਰ ਨੂੰ ਨਹੀਂ ਪਤਾ ਉਸਨੇ ਕੀ ਕਰਨਾ ? ਉਹ ਨਹੀਂ ਜਾਣਦੇ ਸਾਨੂੰ ਕੀ ਚਾਹੀਦਾ ? ਸਭ ਬੇਵਕੂਫ ਬਣਾਉਂਦੇ ਨੇ ਸਾਨੂੰ। ਅਸੀਂ ਕਿਵੇਂ ਭੁੱਲ ਸਕਦੇ ਹਾਂ ? ਕੀ ਕੀ ਹੰਢਾਇਆ ਹੈ ?"

ਮੈਂ ਚੁੱਪ ਸਾਂ। ਕੁੱਝ ਭਾਸ਼ਾ ਕਰਕੇ, ਕੁੱਝ ਮਾਨਸਿਕ ਹਾਲਤ ਕਰਕੇ। ਮੈਂ ਤਾਂ 'ਵੇਦਾਂ ਪੁਰਾਣਾਂ' ਦੀ ਧਰਤੀ 'ਤੇ ਮੂਲ ਨਿਵਾਸੀਆਂ ਦੇ ਹੁੰਦੇ ਕਤਲੇਆਮ ਬਾਰੇ ਸੋਚਣ ਲੱਗਾ ਸਾਂ। ਮੂਲ ਨਿਵਾਸੀਆਂ ਦੇ ਅੱਡ ਮੁਹੱਲੇ, ਅੱਡ ਧਾਰਮਿਕ ਸਥਾਨ, ਵੱਖਰੇ ਸਕੂਲ– ਤੇ ਇਥੋਂ ਤੱਕ ਕੇ ਵੱਖਰੇ ਸ਼ਮਸ਼ਾਨਘਾਟ, ਸਾਰਾ ਕੁੱਝ ਮੇਰੀਆਂ ਅੱਖਾਂ ਅੱਗੋਂ ਲੰਘ ਰਿਹਾ ਸੀ।

ਉਦੋਂ ਕੈਮਲੂਪਸ ਦਾ ਸੱਚ ਅਜੇ ਸਾਹਮਣੇ ਨਹੀਂ ਸੀ ਆਇਆ। ਉਦੋਂ ਕੈਮਲੂਪਸ ਨੂੰ ਮੈਂ ਸਿਰਫ ਮੱਛੀਆਂ ਕਰਕੇ ਜਾਣਦਾ ਸਾਂ। ਇਹ ਤਾਂ ਹੁਣ ਪਤਾ ਲੱਗਾ ਕਿ ਕੈਮਲੂਪਸ ਬਸਤੀਵਾਦੀ ਨੀਤੀ ਦਾ ਇਕ ਘਿਨਾਉਣਾ ਚਿਹਰਾ ਹੈ।

ਕੈਮਲੂਪਸ ਦੁਨੀਆ ਦੇ ਹਰ ਹਿੱਸੇ 'ਚ ਹਨ।

98726 40994

"ਅਜ਼ਾਦੀ ਦੀ ਬੁਨਿਆਦ ਇਨਕਲਾਬ ਹੈ। ਗੁਲਾਮੀ ਦੇ ਵਿਰੁੱਧ ਇਨਕਲਾਬ ਮਨੁੱਖ ਦਾ ਧਰਮ ਹੈ। ਇਹ ਮਨੁੱਖ ਦੀ ਮਨੁੱਖਤਾ ਦਾ ਆਦਰਸ਼ ਹੈ। ਜਿਹੜੀ ਕੌਮ ਅਧੀਨਗੀ ਕਬੂਲ ਕਰਕੇ ਸਿਰ ਨਿਵਾ ਦਿੰਦੀ ਹੈ ਉਹ ਮੌਤ ਨੂੰ ਪ੍ਰਵਾਨ ਕਰਦੀ ਹੈ ਕਿਉਂਕਿ ਅਜ਼ਾਦੀ ਜੀਵਨ ਅਤੇ ਗੁਲਾਮੀ ਮੌਤ ਹੈ। ਆਜ਼ਾਦੀ ਸਾਡਾ ਜਮਾਂਦਰੂ ਹੱਕ ਹੈ। ਅਸੀਂ ਇਸ ਨੂੰ ਹਾਸਿਲ ਕਰਕੇ ਰਹਾਂਗੇ।"



**ਸ਼ਹੀਦ ਊਧਮ ਸਿੰਘ**
(26 ਦਸੰਬਰ 1899 ਤੋਂ 31 ਜੁਲਾਈ 1940)

# ਦਵਾਈਆਂ ਦੇ ਸਾਈਡ ਇਫ਼ੈਕਟ ਦਾ ਭੰਬਲ-ਭੂਸਾ



**ਡਾ. ਆਰ. ਕੇ. ਬਾਂਸਲ**

ਅਕਸਰ ਦਵਾਈਆਂ ਦੇ ਸਾਈਡ ਇਫ਼ੈਕਟ ਬਾਰੇ ਗੱਲ ਕੀਤੀ ਜਾਂਦੀ ਹੈ। ਕੁਝ ਲੋਕ ਅਕਸਰ ਕਹਿੰਦੇ ਹਨ ਕਿ ਅੰਗਰੇਜੀ ਦਵਾਈਆਂ ਦੇ ਸਾਈਡ ਇਫ਼ਕੈਟ ਜ਼ਿਆਦਾ ਹੁੰਦੇ ਹਨ ਤੇ ਇਹ ਵੀ ਕਹਿੰਦੇ ਹਨ ਕਿ ਦੇਸੀ ਦਵਾਈਆਂ ਦੇ ਸਾਈਡ ਇਫ਼ੈਕਟ ਬਿਲਕੁਲ ਨਹੀਂ ਹੁੰਦੇ। ਕਈ ਮਰੀਜ਼ ਤਾਂ ਸਾਈਡ ਇਫ਼ੈਕਟ ਦੇ ਡਰੋਂ ਇਲਾਜ ਹੀ ਨਹੀਂ ਕਰਵਾਉਂਦੇ। ਬਿਮਾਰੀ ਨਾਲ ਹੀ ਮਰ ਜਾਂਦੇ ਹਨ ਜਾਂ ਦਵਾਈ ਦਾ ਕੋਰਸ ਪੂਰਾ ਹੀ ਨਹੀਂ ਕਰਦੇ ਤੇ ਬਿਮਾਰੀ ਖ਼ਤਰਨਾਕ ਰੂਪ ਧਾਰਨ ਕਰ ਲੈਂਦੀ ਹੈ। ਕਈ ਸਾਈਡ ਇਫ਼ੈਕਟ ਦੇ ਚੱਕਰ ਵਿਚ ਪੈਥੀਆਂ ਹੀ ਬਦਲਦੇ ਰਹਿੰਦੇ ਹਨ। ਅੱਜ ਕੱਲ੍ਹ ਦਵਾਈਆਂ ਦੇ ਸਾਈਡ ਇਫ਼ੈਕਟ ਨੈੱਟ 'ਤੇ ਚੈੱਕ ਕਰਨ ਦਾ ਰਿਵਾਜ ਵੀ ਹੈ।

ਦਵਾਈਆਂ ਦੇ ਸਾਈਡ ਇਫ਼ਕੈਟ ਅਤੇ ਦੇਸ਼ੀ ਅੰਗਰੇਜੀ ਦਵਾਈਆਂ ਦੇ ਫ਼ਰਕ ਨੂੰ ਕਿਵੇਂ ਸਮਝੀਏ? ਦਵਾਈਆਂ ਦੇ ਸਾਈਡ ਇਫ਼ੈਕਟ ਦਾ ਅਰਥ ਜੋ ਆਮ ਲੋਕਾਂ ਵੱਲੋਂ ਸਮਝਿਆ ਜਾਂਦਾ ਹੈ ਕਿ ਜਦ ਕਿਸੇ ਇੱਕ ਸਰੀਰਕ ਬਿਮਾਰੀ ਨੂੰ ਠੀਕ ਕਰਨ ਲਈ ਕੋਈ ਦਵਾਈ ਲਈ ਜਾਂਦੀ ਹੈ ਤਾਂ ਉਹ ਬਿਮਾਰੀ ਨੂੰ ਠੀਕ ਕਰਨ ਦੇ ਨਾਲ ਨਾਲ ਸਰੀਰ ਅੰਦਰ ਕਈ ਤਰ੍ਹਾਂ ਦੇ ਨੁਕਸਾਨ ਵੀ ਕਰਦੀ ਹੈ। ਸਰੀਰ ਦੇ ਅੰਦਰਲੇ ਤੱਤਾਂ ਨੂੰ ਵਧਾ ਘਟਾ ਦਿੰਦੀ ਹੈ। ਅੰਦਰਲੇ ਅੰਗ ਫੇਫੜੇ, ਗੁਰਦੇ ਆਦਿ ਖਰਾਬ ਕਰ ਦਿੰਦੀ ਹੈ। ਕਈ ਕਹਿੰਦੇ ਹਨ ਕਿ ਇਹ ਇਸ ਤਰ੍ਹਾਂ ਦੇ ਨੁਕਸਾਨ ਸਿਰਫ਼ ਅੰਗਰੇਜੀ ਦਵਾਈਆਂ ਨਾਲ ਹੀ ਹੁੰਦੇ ਹਨ। ਦੇਸ਼ੀ ਦਵਾਈਆਂ ਭਾਵ ਜੋ ਭਾਰਤੀ ਦਵਾਈਆ ਹਨ, ਸਿਰਫ਼ ਉਸੇ ਬਿਮਾਰੀ ਨੂੰ ਹੀ ਠੀਕ ਕਰਦੀਆਂ ਹਨ। ਹੋਰ ਕਿਸੇ ਤਰ੍ਹਾਂ ਦਾ ਸਰੀਰ ਉਪਰ ਚੰਗਾ ਮਾੜਾ ਅਸਰ ਨਹੀਂ ਕਰਦੀਆਂ। ਸੋ ਇਹ ਗੱਲ ਜੋਰ ਨਾਲ ਪ੍ਰਚਾਰੀ ਜਾਂਦੀ ਹੈ ਕਿ ਸਿਰਫ਼ ਦੇਸੀ ਦਵਾਈਆਂ ਹੀ ਲੈਣੀਆਂ ਚਾਹੀਦੀਆਂ। ਅਗੰਰੇਜੀ ਦਵਾਈਆਂ ਨਹੀਂ ਲੈਣੀਆਂ ਚਾਹੀਦੀਆਂ।

**ਦਵਾਈਆਂ ਕੀ ਹਨ** : ਦਵਾਈ ਤੋਂ ਭਾਵ ਕੋਈ ਵੀ ਤੱਤ ਜਾਂ ਕੈਮੀਕਲ ਜੋ ਕਿ ਬਾਹਰੀ ਸੰਸਾਰ ਤੋਂ ਲੈ ਕੇ ਜਾਂ ਕੁਝ ਤੱਤਾਂ ਨੂੰ ਰਲਾ ਮਿਲਾ ਕੇ ਦਵਾਈ ਦੇ ਰੂਪ ਵਿਚ ਲਿਆ ਜਾਂਦਾ ਹੈ ਜੋ ਕਿ ਸਰੀਰ ਉੱਪਰ ਕੋਈ ਅਸਰ ਪਾਉਂਦਾ ਹੈ, ਅੰਦਰੂਨੀ ਕਿਰਿਆਵਾਂ ਨੂੰ ਬਦਲਦਾ ਹੈ। ਕੁਝ ਤੱਤਾਂ ਨੂੰ ਘਟਾ ਜਾਂ ਵਧਾ ਦਿੰਦਾ ਹੈ। ਕਿਸੇ ਬਿਮਾਰੀ ਦੇ ਹੁੰਦਿਆਂ ਇਹ ਤੱਤ ਜਾਂ ਕੈਮੀਕਲ ਇਸ ਲਈ ਦਿੱਤੇ ਜਾਂਦੇ ਹਨ ਕਿ ਅਸੀਂ ਸਰੀਰ ਅੰਦਰ ਆਪਣੀ ਇੱਛਾ ਮੁਤਾਬਕ ਤਬਦੀਲੀ ਕਰ ਸਕੀਏ ਭਾਵ ਜੋ ਤੱਤ ਵਧਾਉਣਾ ਚਾਹੁੰਦੇ ਹਾਂ, ਉਸ ਨੂੰ ਸਰੀਰ ਅੰਦਰ ਵਧਾ ਦੇਈਏ। ਜੋ ਘਟਾਉਣਾ ਚਾਹੁੰਦੇ ਹਾਂ, ਉਸ ਨੂੰ ਘਟਾ ਦੇਈਏ ਜਾਂ ਸਰੀਰਕ ਕਿਰਿਆਵਾਂ ਨੂੰ ਬਦਲ ਦੇਈਏ ਤਾਂ ਜੋ ਸਾਨੂੰ ਬਿਮਾਰੀ ਦੀਆਂ ਅਲਾਮਤਾਂ ਤੋਂ ਰਾਹਤ ਮਿਲ ਸਕੇ।

ਹੁਣ ਇਹੀ ਕੰਮ ਕਰਦਾ ਕੋਈ ਤੱਤ ਜਾਂ ਕੈਮੀਕਲ ਜਾਂ ਦਵਾਈ ਸਾਡੀ ਇੱਛਾ ਅਨੁਸਾਰ ਸਰੀਰਕ ਤਬਦੀਲੀ ਜਾਂ ਘਾਟ ਵਾਧ ਦੇ ਨਾਲ ਨਾਲ ਕੁੱਝ ਹੋਰ ਵੀ ਤਬਦੀਲੀਆਂ ਜਾਂ ਘਾਟ ਵਾਧ ਕਰ ਦਿੰਦਾ ਹੈ ਜੋ ਕਿ ਸਾਨੂੰ ਨਹੀਂ ਚਾਹੀਦੀਆਂ ਸਨ ਜਿਸ ਨੂੰ ਕਿ ਸਾਈਡ ਇਫ਼ੈਕਟ ਜਾਂ ਅਣਚਾਹਿਆ ਅਸਰ ਕਹਿੰਦੇ ਹਾਂ। ਹੁਣ ਇਹ ਕਿਵੇਂ ਸੰਭਵ ਹੈ ਕਿ ਕੋਈ ਵੀ ਤੱਤ ਜਾਂ ਦਵਾਈ ਸਰੀਰਕ ਕਿਰਿਆਵਾਂ ਉੱਪਰ ਕੋਈ ਇੱਕ ਹੀ ਅਸਰ ਕਰੇ ਹੋਰ ਕੋਈ ਅਸਰ ਨਾ ਕਰੇ। ਜਾਂ ਕੀ ਇਹ ਗੱਲ ਠੀਕ ਹੈ ਕਿ ਦੇਸ਼ੀ ਦਵਾਈਆਂ ਸਰੀਰਕ ਕਿਰਿਆਵਾਂ ਉੱਪਰ ਸਿਰਫ਼ ਇੱਕ ਹੀ ਅਸਰ ਕਰਦੀਆਂ ਹਨ। ਜਦ ਕਿ ਦੇਸੀ ਦਵਾਈਆਂ ਬਾਰੇ ਗੱਲ ਵੀ ਪ੍ਰਚਾਰੀ ਜਾਂਦੀ ਹੈ ਕਿ ਇੱਕ ਹੀ ਦਵਾਈ ਵੀਹ ਤੀਹ ਬਿਮਾਰੀਆਂ ਦਾ ਇੱਕਠਾ ਹੀ ਇਲਾਜ ਕਰ ਦਿੰਦੀ ਹੈ। ਅੰਗਰੇਜੀ ਦਵਾਈ ਹਰ ਅਲਾਮਤ ਲਈ ਅਲੱਗ ਅਲੱਗ ਦਵਾਈ ਦੇਣੀ ਪੈਂਦੀ ਹੈ। ਭਾਵ ਐਲੋਪੈਥੀ ਵਿਚ ਸਿਰ ਦਰਦ ਲਈ ਅਲੱਗ ਦਵਾਈ, ਬਲੱਡ ਪ੍ਰੈਸ਼ਰ ਘਟਾਉਣ ਲਈ ਅਲੱਗ ਦਵਾਈ, ਭੁੱਖ ਵਧਾਉਣ ਲਈ ਅਲੱਗ ਦਵਾਈ ਅਤੇ ਕਬਜ਼ ਲਈ ਅਲੱਗ ਦਵਾਈ ਦੇਣੀ ਪੈਂਦੀ ਹੈ। ਦੇਸ਼ੀ ਦਵਾਈਆਂ ਵਿਚ ਅਜਿਹਾ ਨਹੀਂ ਹੁੰਦਾ ਭਾਵ ਉਪਰੋਕਤ ਸਾਰੀਆਂ ਅਲਾਮਤਾਂ ਇੱਕ ਹੀ ਦਵਾਈ ਨਾਲ ਠੀਕ ਹੋ ਜਾਂਦੀਆਂ ਹਨ। ਜੇ ਇਹ ਸੱਚ ਹੈ ਤਾਂ ਜਰਾਂ ਸੋਚ ਕੇ ਵੇਖੋ ਜੋ ਦਵਾਈ ਸਿਰ ਦਰਦ ਲਈ ਦਿੱਤੀ ਗਈ ਸੀ ਉਹ ਦਵਾਈ ਬਲੱਡ ਪ੍ਰੈਸ਼ਰ ਵੀ ਘਟਾ ਦਿੰਦੀ ਹੈ ਤੇ ਭੁੱਖ ਵੀ ਵਧਾ ਦਿੰਦੀ ਹੈ। ਪਰ ਜੇ ਸਾਨੂੰ ਸਿਰਫ਼ ਸਿਰ ਦਰਦ ਹੀ ਹੁੰਦਾ ਹੋਵੇ, ਬੀ.ਪੀ., ਭੁੱਖ ਆਦਿ ਠੀਕ ਹੋਵੇ ਤਾਂ ਸਿਰ ਦਰਦ ਠੀਕ ਕਰਨ ਲਈ ਦਿੱਤੀ ਦਵਾਈ ਬਲੱਡ ਪ੍ਰੈਸ਼ਰ ਨੂੰ ਜੋ ਘਟਾਏਗੀ, ਭੁੱਖ ਨੂੰ ਜੋ ਵਧਾਏਗੀ ਤਾਂ ਕੀ ਉਸ ਨੂੰ ਸਾਈਡ ਇਫ਼ੈਕਟ ਨਹੀਂ ਕਿਹਾ ਜਾਵੇਗਾ? ਇਹ ਕੰਮ ਜੇ ਅੰਗਰੇਜੀ ਦਵਾਈ ਕਰੇ ਤਾਂ ਸਿਰ ਦਰਦ ਠੀਕ ਕਰਨ ਲਈ ਖਾਧੀ ਗਈ ਸੀ ਪਰ ਉਸ ਦੇ

ਤਾਂ ਇੰਨੇ ਸਾਈਡ ਇਫ਼ੈਕਟ ਨੇ ਕਿ ਮੇਰਾ ਬਲੱਡ ਪ੍ਰੈਸ਼ਰ ਹੀ ਘਟਾ ਦਿੱਤਾ ਤੇ ਭੁੱਖ ਵੀ ਬਹੁਤ ਵਧ ਗਈ ਜਿਸ ਨਾਲ ਭਾਰ ਵਧ ਗਿਆ।

ਇਸੇ ਤਰ੍ਹਾਂ ਉਦਾਹਰਨ ਵਜੋਂ ਐਲੋਪੈਥੀ ਡਾਕਟਰਾਂ ਵੱਲੋਂ ਐਲਰਜੀ ਠੀਕ ਕਰਨ ਲਈ ਇੱਕ ਸਾਈਪਰੋ ਹੈਪਟਾਡੀਨ ਨਾਂ ਦੀ ਦਵਾਈ ਦਿੱਤੀ ਜਾਂਦੀ ਹੈ। ਇਹ ਐਲਰਜੀ ਠੀਕ ਕਰਨ ਦੇ ਨਾਲ ਨਾਲ ਭੁੱਖ ਵੀ ਜ਼ਿਆਦਾ ਲੱਗਣ ਲਗਾ ਦਿੰਦੀ ਹੈ। ਹੁਣ ਜੇ ਮਰੀਜ਼ ਦਾ ਭਾਰ ਘੱਟ ਸੀ ਤਾਂ ਮਰੀਜ਼ ਦਵਾਈ ਲੈਣ ਤੋਂ ਬਾਅਦ ਕਹੇਗਾ ਕਿ ਡਾਕਟਰ ਸਾਹਿਬ ਮੇਰੀ ਐਲਰਜੀ ਵੀ ਠੀਕ ਹੋ ਗਈ ਅਤੇ ਉਸ ਦਵਾਈ ਨਾਲ ਮੈਨੂੰ ਭੁੱਖ ਵੀ ਜ਼ਿਆਦਾ ਲੱਗਣ ਲੱਗ ਪਈ ਹੈ ਜੋ ਕਿ ਪਹਿਲਾਂ ਨਹੀਂ ਲਗਦੀ ਸੀ। ਸੋ ਹੁਣ ਮੇਰੀ ਖ਼ੁਰਾਕ ਚੰਗੀ ਹੋ ਗਈ। ਵੱਧ ਖ਼ੁਰਾਕ ਖਾਵਾਂਗਾ ਤਾਂ ਬਿਮਾਰੀਆਂ ਨਾਲ ਲੜਨ ਦੀ ਮੇਰੀ ਅੰਦਰੂਨੀ ਤਾਕਤ ਵੀ ਵਧੇਗੀ। ਪਰ ਜੇ ਮਰੀਜ਼ ਦਾ ਭਾਰ ਪਹਿਲਾਂ ਹੀ ਜ਼ਿਆਦਾ ਹੈ ਤਾਂ ਉਹ ਇਸ ਨੂੰ ਸਾਈਡ ਇਫ਼ੈਕਟ ਹੀ ਕਹੇਗਾ। ਇਸੇ ਤਰ੍ਹਾਂ ਹਰ ਪੈਥੀ ਦੀਆਂ ਦਵਾਈਆਂ ਦੇ ਇੱਕ ਤੋਂ ਜ਼ਿਆਦਾ ਅਸਰ ਹੁੰਦੇ ਹਨ। ਕੁੱਝ ਚਾਹੀਦੇ ਹੁੰਦੇ ਹਨ ਤੇ ਕੁੱਝ ਅਣਚਾਹੇ ਹੁੰਦੇ ਹਨ।

ਐਸੀ ਕੋਈ ਦਵਾਈ ਨਹੀਂ ਹੋ ਸਕਦੀ ਜੋ ਸਰੀਰ ਉੱਪਰ ਸਿਰਫ਼ ਇੱਕ ਤਰ੍ਹਾਂ ਦਾ ਹੀ ਅਸਰ ਕਰੇ। ਐਸਾ ਜੇ ਕੋਈ ਦਾਅਵਾ ਕਰਦਾ ਹੈ ਤਾਂ ਜਾਂ ਤੇ ਉਹ ਝੂਠ ਬੋਲਦਾ ਹੈ ਜਾਂ ਉਸ ਦਵਾਈ ਦਾ ਕੋਈ ਵੀ ਅਸਰ ਨਹੀਂ ਹੋ ਸਕਦਾ। ਉਹ ਸਿਰਫ਼ ਮਾਨਸਿਕ ਅਸਰ ਹੀ ਕਰਦੀ ਹੈ ਜਿਸ ਨੂੰ ਕਿ ਪਲੈਸੀਬੋ ਅਸਰ ਕਿਹਾ ਜਾਂਦਾ ਹੈ। ਪਲੈਸੀਬੋ ਮਤਲਬ ਖਾਲੀ ਕੈਪਸੂਲ ਹੀ ਸੀ, ਦਵਾਈ ਵਿਚ ਕੋਈ ਤੱਤ ਨਹੀਂ ਸੀ।

ਅਸਲ ਵਿਚ ਕੁੱਝ ਲੋਕਾਂ ਵੱਲੋਂ ਜੋ ਕਿ ਦੇਸੀ ਦਵਾਈਆਂ ਦਾ ਬਿਜਨੈਸ ਕਰਦੇ ਹਨ, ਵੱਲੋਂ ਇਹ ਗੱਲਾਂ ਜਾਣ ਬੁੱਝ ਕੇ ਪ੍ਰਚਾਰੀਆਂ ਜਾਂਦੀਆਂ ਹਨ ਤੇ ਅੰਗਰੇਜੀ ਦਵਾਈਆਂ ਨੂੰ ਭੰਡਿਆ ਜਾਂਦਾ ਹੈ। ਸਿੱਟੇ ਵਜੋਂ ਲੋਕਾਂ ਦੀ ਮਾਨਸਿਕਤਾ ਹੀ ਅਜਿਹੀ ਬਣਾ ਦਿੱਤੀ ਜਾਂਦੀ ਹੈ ਕਿ ਉਹ ਮਾਡਰਨ ਰਿਸਰਚ ਅਧਾਰਤ ਦਵਾਈਆਂ ਤੋਂ ਡਰਨ ਲੱਗ ਜਾਂਦੇ ਹਨ। ਹਮੇਸ਼ਾਂ ਸਾਈਡ ਇਫ਼ੈਕਟ ਦਾ ਡਰ ਮਨ ਵਿਚ ਵਸਾ ਕੇ ਰੱਖਦੇ ਹਨ ਤੇ ਗਏ ਗੁਜ਼ਰੇ ਜਮਾਨੇ ਦੀਆਂ ਉਟ ਪਟਾਂਗ ਦਵਾਈਆਂ ਲੈ ਕੇ ਬਿਮਾਰੀਆਂ ਨੂੰ ਹੋਰ ਵਧਾ ਲੈਂਦੇ ਹਨ।

ਮੇਰਾ ਮਕਸਦ ਕਿਸੇ ਪੈਥੀ ਨੂੰ ਨਿੰਦਣਾ ਜਾਂ ਸੁਲਾਹੁਣਾ ਨਹੀਂ ਹੈ। ਪਰ ਵਿਗਿਆਨਕ ਨਜ਼ਰੀਆ ਇਹੀ ਦਸਦਾ ਹੈ ਕਿ ਐਲੋਪੈਥੀ ਇੱਕ ਮਾਡਰਨ ਸਾਇੰਸ ਹੈ। ਐਲੋਪੈਥੀ ਦਵਾਈਆਂ ਬਣਾਉਣ ਦੀ ਪ੍ਰਕਿਰਿਆ, ਵਰਤਣ ਦੀ ਪ੍ਰਕਿਰਿਆ ਵਿਗਿਆਨਕ ਮਾਪਦੰਡਾਂ ਵਿਚੋਂ ਹੋ ਕੇ ਗੁਜ਼ਰਦੀ ਹੈ। ਇੱਕ ਦਵਾਈ ਕਿੰਨਾ ਹੀ ਲੰਬਾ ਸਮਾਂ ਰਿਸਰਚ ਪ੍ਰਕਿਰਿਆ ਵਿਚ ਰਹਿੰਦੀ ਹੈ। ਫਿਰ ਉਸ ਦੇ ਜਾਨਵਰਾਂ ਉੱਪਰ ਪ੍ਰਯੋਗ ਹੁੰਦੇ ਹਨ। ਫਿਰ ਕਈ ਸਟੇਜ਼ਾਂ ਉੱਪਰ ਮਨੁੱਖਾਂ ਉੱਪਰ ਪ੍ਰਯੋਗ ਹੁੰਦੇ ਹਨ। ਫਿਰ ਉਹ ਦਵਾਈ ਡਾਕਟਰਾਂ ਨੂੰ ਵਰਤਣ ਦੀ ਇਜ਼ਾਜ਼ਤ ਮਿਲਦੀ ਹੈ। ਕੋਈ ਵੀ ਡਾਕਟਰ ਬਿਨ੍ਹਾਂ ਰਿਸਰਚ ਤੋਂ ਆਪਣੀ ਮਰਜ਼ੀ ਨਾਲ ਦਵਾਈਆਂ ਵਰਤਣ ਲਈ ਆਜ਼ਾਦ ਨਹੀਂ ਹੁੰਦਾ। ਹਰ ਦਵਾਈ ਦੇ ਅਸਰ, ਲੰਬੇ ਸਮੇਂ ਦੇ ਅਸਰ, ਅੱਲਗ ਅਲੱਗ ਅੰਗਾਂ ਉੱਪਰ ਹੋਣ ਵਾਲੇ ਚੰਗੇ ਤੇ ਮਾੜੇ ਅਸਰ ਹਰ ਤਰ੍ਹਾਂ ਦੀ ਜਾਣਕਾਰੀ ਲਿਖਤੀ ਰੂਪ ਵਿਚ ਡਾਕਟਰਾਂ ਕੋਲ ਉਪਲਬਧ ਹੁੰਦੀ ਹੈ। ਜਦ ਕਿ ਦੂਸਰੀਆਂ ਪੈਥੀਆਂ ਵਿਚ ਅਜਿਹਾ ਨਹੀਂ ਹੁੰਦਾ ਜਿਵੇਂ ਕਿ ਪੰਤਜਲੀ ਵੱਲੋਂ ਤਿਆਰ ਕੀਤੀ ਕੋਰੋਸਿਲ ਜੋ ਕਿ ਨਿਰਾ ਬਿਜਨੈਸ ਕਰਨ ਲਈ ਲੋਕਾਂ ਦੀ ਲਾਈਲੱਗ ਮਾਨਸਿਕਤਾ ਜਾਂ ਦੇਸੀ ਦਵਾਈਆਂ ਪ੍ਰਤੀ ਬਣਾਈ ਰੁਚੀ ਵਾਲੀ ਮਾਨਸਿਕਤਾ ਦਾ ਫ਼ਾਇਦਾ ਉਠਾ ਕੇ ਮਾਰਕਿਟ ਵਿਚ ਲਿਆਂਦੀ ਗਈ ਜਿਸ ਦੀ ਕੋਈ ਪ੍ਰਮਾਣਿਕਤਾ ਨਹੀਂ ਹੈ। ਕਿਸੇ ਸਟੈਂਡਰਡ ਰੀਸਰਚ ਏਜੰਸੀ ਵੱਲੋਂ ਪ੍ਰਮਾਣਿਤ ਨਹੀਂ ਹੈ ਪਰ ਕਰੋੜਾਂ ਦਾ ਬਿਜਨੈਸ ਹੋ ਗਿਆ। ਐਲੋਪੈਥੀ ਵਿੱਚ ਕੁੱਝ ਵੱਧ ਖ਼ਤਰਨਾਕ ਨੁਕਸਾਨ ਕਰਨ ਵਾਲੀਆਂ ਦਵਾਈਆਂ ਵੀ ਹੁੰਦੀਆਂ ਹਨ। ਜੋ ਕਿ ਲਾਈਫ਼ ਸੇਵਿੰਗ ਹੀ ਹੁੰਦੀਆਂ ਹਨ। ਭਾਵ ਅਜਿਹੇ ਹਾਲਤਾਂ ਵਿਚ ਹੀ ਦਿੱਤੀਆਂ ਜਾ ਸਕਦੀਆਂ ਹਨ ਜਦ ਮਰੀਜ਼ ਦੀ ਜਾਨ ਨੂੰ ਖ਼ਤਰਾ ਹੋਵੇ, ਜਿਵੇਂ ਕਿ ਸਟੀਰਾਈਡ ਦਵਾਈਆਂ। ਭਾਵੇਂ ਕਿ ਕੁੱਝ ਲਾਲਚੀ ਡਾਕਟਰ ਖ਼ਤਰਨਾਕ ਦਵਾਈਆਂ ਵਰਤ ਕੇ ਜਲਦੀ ਮਸ਼ਹੂਰ ਹੋਣ ਦੇ ਲਾਲਚ ਵਿਚ ਇਨ੍ਹਾਂ ਖ਼ਤਰਨਾਕ ਦਵਾਈਆਂ ਨੂੰ ਆਮ ਮਰੀਜ਼ਾਂ ਉੱਪਰ ਵਰਤ ਲੈਂਦੇ ਹਨ ਜੋ ਕਿ ਖ਼ਤਰਨਾਕ ਹੈ। ਪਰ ਜੇ ਮਰੀਜ਼ ਦੀ ਜਾਨ ਜਾਣੀ ਲਗਭਗ ਤਹਿ ਹੋਵੇ ਤਾਂ ਮੇਰੇ ਖ਼ਿਆਲ ਵਿਚ ਡਾਕਟਰ, ਮਰੀਜ਼ ਅਤੇ ਉਸ ਦੇ ਪਰਿਵਾਰ ਦੀ ਬੇਹੱਦ ਖ਼ਤਰਨਾਕ ਦਵਾਈ ਵਰਤਣ ਦੀ ਇੱਛਾ ਹੋਵੇਗੀ, ਜੋ ਜਾਨਲੇਵਾ ਵੀ ਹੋ ਸਕਦੀ ਹੈ। ਉਦਾਹਰਣ ਵਜੋਂ ਸੱਪ ਦੇ ਕੱਟਣ ’ਤੇ ਲੱਗਣ ਵਾਲਾ ਟੀਕਾ ਭਾਵੇਂ ਸੁਰੱਖਿਅਤ ਦਵਾਈ ਨਹੀਂ ਹੈ ਪਰ ਜ਼ਹਿਰੀਲੇ ਸੱਪ ਦੇ ਕੱਟਣ ਤੋਂ ਬਾਅਦ ਕੁੱਝ ਘੰਟਿਆਂ ਵਿਚ ਹੀ ਮਰੀਜ਼ ਦੀ ਜਾਨ ਜਾਣਾ ਤਹਿ ਹੁੰਦਾ ਹੈ ਤਾਂ ਅਜਿਹਾ ਅਸੁਰੱਖਿਅਤ ਟੀਕਾ ਵੀ ਵਰਦਾਨ ਹੀ ਲਗਦਾ ਹੈ ਤੇ ਕੋਈ ਵੀ ਇਸ ਨੂੰ ਵਰਤਣ ਤੋਂ ਪ੍ਰਹੇਜ਼ ਨਹੀਂ ਕਰੇਗਾ। ਸੋ ਦਵਾਈਆਂ ਦੇ ਸਾਈਡ ਇਫ਼ੈਕਟਾਂ ਨੂੰ ਹਮੇਸ਼ਾਂ ਇਸ ਰੂਪ ਵਿਚ ਵੇਖਿਆ ਜਾਣਾ ਚਾਹੀਦਾ ਹੈ ਕਿ ਦਵਾਈ ਦਾ ਨੁਕਸਾਨ ਵੱਡਾ ਹੈ ਜਾਂ ਬਿਮਾਰੀ ਦਾ। ਜੇ ਦਵਾਈ ਦਾ ਨੁਕਸਾਨ ਵੱਡਾ ਹੈ ਤੇ ਬਿਮਾਰੀ ਦਾ ਕੋਈ ਵੱਡਾ ਨੁਕਸਾਨ ਨਹੀਂ ਤੇ ਨਾ ਹੀ ਬਿਮਾਰੀ ਤੰਗ ਕਰਦੀ ਹੈ ਤਾਂ ਦਵਾਈਆਂ ਦੀ

ਵਰਤੋਂ ਜਾਇਜ਼ ਨਹੀਂ ਹੈ। ਪਰ ਜੇ ਬਿਮਾਰੀ ਜ਼ਿੰਦਗੀ 'ਤੇ ਭਾਰੀ ਪੈ ਰਹੀ ਹੈ ਤਾਂ ਸਿਆਣੇ ਡਾਕਟਰ ਦੀ ਰਾਇ ਨਾਲ ਘੱਟ ਤੋਂ ਘੱਟ ਸਾਈਡ ਇਫ਼ੈਕਟ ਵਾਲੀਆਂ ਦਵਾਈਆਂ ਵਰਤ ਲੈਣਾ ਕੋਈ ਗਲਤ ਨਹੀਂ ਹੈ। ਇਹ ਗੱਲ ਵੀ ਠੀਕ ਹੈ ਕਿ ਕੁੱਝ ਡਾਕਟਰ ਅਤੇ ਦਵਾ ਕੰਪਨੀਆਂ ਮਿਲ ਕੇ ਗਲਤ ਦਵਾਈਆਂ ਵਰਤਦਿਆਂ ਲੋਕਾਂ ਦੀ ਅੰਨ੍ਹੀ ਲੁੱਟ ਕਰ ਰਹੇ ਹਨ ਜਿਸ 'ਤੇ ਸਰਕਾਰਾਂ ਲਗਾਮ ਲਗਾ ਸਕਦੀਆਂ ਹਨ। ਪਰ ਜਾਣਬੁੱਝ ਕੇ ਰੋਕ ਨਹੀਂ ਲਗਾ ਰਹੀਆਂ। ਇੱਕ ਗਲਤ ਪ੍ਰਚਾਰ ਇਹ ਵੀ ਕੀਤਾ ਜਾਂਦਾ ਹੈ ਕਿ ਅੰਗਰੇਜੀ ਦਵਾਈਆਂ ਕੈਮੀਕਲਾਂ ਤੋਂ ਤਿਆਰ ਕੀਤੀਆਂ ਜਾਂਦੀਆਂ ਹਨ। ਜਦ ਕਿ ਦੇਸੀ ਦਵਾਈਆਂ ਬਨਸਪਤੀ, ਜੜ੍ਹੀਆਂ, ਬੂਟੀਆਂ, ਖਣਿਜ ਲੂਣਾਂ, ਫਟਕੜੀ, ਧਾਤਾਂ, ਲੋਹਾ, ਤਾਂਬਾ, ਭਸਮਾਂ ਆਦਿ ਤੋਂ ਤਿਆਰ ਕੀਤੀਆਂ ਜਾਂਦੀਆਂ ਹਨ। ਸੋ ਇਨ੍ਹਾਂ ਦੇ ਕੋਈ ਸਾਈਡ ਇਫ਼ੈਕਟ ਨਹੀਂ ਹੁੰਦੇ।

ਅੰਗਰੇਜੀ ਦਵਾਈਆਂ ਦੇ ਕੈਮੀਕਲ ਵੀ ਇਸੇ ਪ੍ਰਕਿਰਤੀ ਵਿਚੋਂ ਹੀ ਲਏ ਜਾਂਦੇ ਹਨ। ਕਿਸੇ ਹੋਰ ਗ੍ਰਹਿ ਤੋਂ ਨਹੀਂ ਆਏ। ਇਹ ਵੀ ਸੱਚ ਨਹੀਂ ਹੈ ਕਿ ਦੇਸ਼ੀ ਦਵਾਈਆਂ ਲਈ ਵਰਤੀਆਂ ਜਾਣ ਵਾਲੀਆਂ ਜੜ੍ਹੀ ਬੂਟੀਆਂ ਬਨਸਪਤੀ ਆਦਿ ਸਰੀਰ 'ਤੇ ਕੋਈ ਮਾੜਾ ਅਸਰ ਨਹੀਂ ਕਰਦੀਆਂ। ਇਹ ਸਰਾਸਰ ਗਲਤ ਹੈ। ਇੱਕ ਪੈਥੀ ਵੱਲੋਂ ਦੂਜੀ ਪੈਥੀ ਨੂੰ ਬਦਨਾਮ ਕਰਨ ਦੀ ਗੱਲ ਹੈ। ਕੂੜ ਪ੍ਰਚਾਰ ਰਾਹੀਂ ਆਪਣਾ ਬਿਜਨੈਸ ਚਲਾਉਣ ਦੀ ਚਾਲ ਹੈ।

ਬਨਸਪਤੀ ਜਾਂ ਜੜ੍ਹੀ ਬੂਟੀਆਂ ਦੀ ਜੇ ਗੱਲ ਕਰੀਏ ਤਾਂ ਕੀ ਤੰਬਾਕੂ ਇੱਕ ਜੜ੍ਹੀ ਬੂਟੀ ਨਹੀਂ ਜੋ ਕਿ ਸਟਿਮੂਲੇਂਟ ਹੈ। ਦਿਮਾਗੀ ਕਿਰਿਆਵਾਂ ਨੂੰ ਤੇਜ ਕਰਦਾ ਹੈ। ਇਸ ਤੋਂ ਕਈ ਦਵਾਈਆਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ। ਪਰ ਕੀ ਇਹ ਕੈਂਸਰ ਦਾ ਕਾਰਣ ਨਹੀਂ ਹੈ? ਕੀ ਫੇਫੜਿਆਂ, ਗੁਰਦਿਆਂ ਦੀਆਂ ਬਿਮਾਰੀਆਂ ਦਾ ਸਭ ਤੋਂ ਵੱਡਾ ਕਾਰਣ ਨਹੀਂ ਹੈ? ਭੰਗ ਧਤੂਰਾ ਕਈ ਦੇਸੀ ਦਵਾਈਆਂ ਦਾ ਧੁਰਾ ਹੈ ਜੋ ਕਿ ਖ਼ਤਰਨਾਕ ਨਸ਼ਾ ਹੋਣ ਦੇ ਨਾਲ ਨਾਲ ਦਿਮਾਗੀ ਕਿਰਿਆਵਾਂ ਵਿਚ ਵੀ ਖ਼ਤਰਨਾਕ ਤਬਦੀਲੀਆਂ ਕਰਕੇ ਕਈ ਤਰ੍ਹਾਂ ਦੇ ਮਾਨਸਿਕ ਰੋਗਾਂ ਲਈ ਜ਼ਿੰਮੇਵਾਰ ਹੈ। ਇਨ੍ਹਾਂ ਨੂੰ ਠੀਕ ਕਰਨ ਲਈ ਮਨੋਰੋਗ ਮਾਹਿਰਾਂ ਨੂੰ ਕਈ ਮਹੀਨੇ ਲੱਗ ਜਾਂਦੇ ਹਨ। ਇਸੇ ਤਰ੍ਹਾਂ ਨਿੱਤ ਦੇ ਖਾਣੇ, ਸਬਜ਼ੀਆਂ ਅਤੇ ਕਈ ਤਰ੍ਹਾਂ ਦੀਆਂ ਦਵਾਈਆਂ ਵਿਚ ਵਰਤੇ ਜਾਣ ਵਾਲੇ ਮਸਾਲੇ ਕੀ ਨੁਕਸਾਨ ਨਹੀਂ ਕਰਦੇ? ਹਲਵਾਈ ਦਾ ਬਣਿਆ ਖਾਣਾ ਹਾਜ਼ਮ ਨਾ ਹੋਣ ਦਾ ਕਾਰਣ ਤੇਜ਼ ਮਸਾਲੇ ਹੀ ਹੁੰਦੇ ਹਨ ਜੋ ਕਿ ਸਾਡੀ ਪਾਚਣ ਕਿਰਿਆ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕਰਦੇ ਹਨ ਅਤੇ ਕਈ ਤਰ੍ਹਾਂ ਦੇ ਪੇਟ ਅਤੇ ਗਲੇ ਦੇ ਰੋਗਾਂ ਲਈ ਜ਼ਿੰਮੇਵਾਰ ਹੁੰਦੇ ਹਨ। ਇਸੇ ਤਰ੍ਹਾਂ ਕਿੰਨੇ ਹੀ ਤਰ੍ਹਾਂ ਦੀਆਂ ਖਣਿਜ ਧਾਤਾਂ ਅਤੇ ਭਸਮਾਂ ਹਨ ਜੋ ਕਿ ਸਰੀਰ ਉੱਪਰ ਕਈ ਤਰ੍ਹਾਂ ਦੇ ਮਾੜੇ ਅਸਰ ਪਾਉਂਦੀਆਂ ਹਨ। ਲੋਕਾਂ ਵਿਚ ਇਹੀ ਗੱਲ ਪ੍ਰਚਾਰੀ ਜਾਂਦੀ ਹੈ ਕਿ ਦੇਸੀ ਦਵਾਈਆਂ ਦੇ ਕੋਈ ਸਾਈਡ ਇਫ਼ੈਕਟ ਨਹੀਂ ਹੁੰਦੇ ਅਤੇ ਸਾਈਡ ਇਫ਼ੈਕਟ ਤੇ ਸਿਰਫ਼ ਅੰਗਰੇਜੀ ਦਵਾਈਆਂ ਦੇ ਹੀ ਹੁੰਦੇ ਹਨ।

**94172-41386**

---

*ਸਲਾਮ ਜ਼ਿੰਦਗੀ:*

## ਸਦਕੇ ਸੇਨੇਗਲ

27 ਸਾਲਾਂ ਵਿਸ਼ਵ-ਪ੍ਰਸਿੱਧ ਫੁੱਟਬਾਲਰ, ਸਾਦਿਓ ਮਨੇ ਸੇਨੇਗਲ (ਪੱਛਮੀ ਅਫਰੀਕਾ) ਦਾ ਨਾਗਰਿਕ ਹੈ। ਇਸ



ਖਿਡਾਰੀ ਦੀ ਭਾਰਤੀ ਰੁਪਏ ਵਿੱਚ ਇੱਕ ਹਫਤੇ ਦੀ ਇੱਕ ਕਰੋੜ 40 ਲੱਖ ਰੁਪਏ ਦੀ ਕਮਾਈ ਹੈ। ਉਸ ਨੂੰ ਕਈ ਵਾਰ ਟੁੱਟੇ ਹੋਏ ਮੋਬਾਈਲ ਨਾਲ ਕਈ ਥਾਵਾਂ 'ਤੇ ਵੇਖਿਆ ਗਿਆ। ਇੱਕ ਮੁਲਾਕਾਤ ਵਿੱਚ, ਇਸ ਬਾਰੇ ਪੁੱਛਣ 'ਤੇ ਉਸਨੇ ਕਿਹਾ, 'ਮੈਂ ਇਸ ਨੂੰ ਠੀਕ ਕਰਵਾ ਲਵਾਂਗਾ।' ਇਹ ਪੁੱਛਣ ਤੇ ਕਿ 'ਤੁਸੀਂ ਨਵਾਂ ਮੋਬਾਈਲ ਕਿਉਂ ਨਹੀਂ ਲੈ ਲੈਂਦੇ?' ਸੇਨੇਗਲ ਨੇ ਕਿਹਾ ਕਿ 'ਮੈਂ ਅਜਿਹੇ ਹਜਾਰ ਫੋਨ ਖਰੀਦ ਸਕਦਾ ਹਾਂ। ਪਰ ਮੈਂ ਇਹ ਸਭ ਨਹੀਂ ਚਾਹੁੰਦਾ।' ਪਹਿਲਾਂ ਮੇਰੇ ਕੋਲ ਬੂਟ ਨਹੀਂ ਸਨ। ਮੈਂ ਬੂਟਾਂ ਤੋਂ ਬਿਨ੍ਹਾਂ ਖੇਡਦਾ ਸੀ। ਚੰਗੇ ਕੱਪੜੇ ਨਹੀਂ ਸਨ ਹੁੰਦੇ। ਮੈਂ ਦਿਖਾਵਾ ਕਰਨ ਦੀ ਬਜਾਏ ਇਸ ਨੂੰ ਆਪਣੇ ਲੋਕਾਂ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ। ਮੈਂ ਗਰੀਬੀ ਵੇਖੀ ਹੈ, ਖ਼ੁਦ ਪੜ੍ਹ ਨਹੀਂ ਸਕਿਆ। ਇਸ ਕਰਕੇ ਮੈਂ ਬਹੁਤ ਸਕੂਲ ਬਣਾਏ ਹਨ ਤਾਂ ਜੋ ਲੋਕ ਪੜ੍ਹ ਸਕਣ।

---

ਅਸੀ ਆਪਣੀ ਜ਼ਿੰਦਗੀ ਵਿੱਚ ਹਾਲਾਤ ਤਾਂ ਨਹੀ ਚੁਣ ਸਕਦੇ ਪਰ ਆਪਣਾ ਨਜਰੀਆ ਜਰੂਰ ਤੈਅ ਕਰ ਸਕਦੇ ਹਾਂ। ਅਸੀ ਇਹ ਤੈਅ ਕਰਨਾ ਹੈ ਕਿ ਅਸੀ ਹਾਲਾਤਾਂ ਉੱਪਰ ਜਿੱਤ ਪ੍ਰਾਪਤ ਕਰਨੀ ਹੈ ਜਾਂ ਉਨ੍ਹਾਂ ਦੇ ਸ਼ਿਕਾਰ ਹੋਣਾ ਹੈ

**ਵਿੰਚ ਲੋਮਬਾਰਡੀ**

*ਬਾਤਾਂ ਉਮਰ ਅਤੇ ਸਿਹਤਮੰਦ ਬੁਢਾਪੇ ਦੀਆਂ-6*



# ਸਦਾ ਜੁਆਨ ਰਹਿਣ ਲਈ ਜੀਨ ਥੈਰੇਪੀ

**ਡਾ. ਸੁਰੇਸ਼ ਰਤਨ**

*(ਡਾਕਟਰ ਸੁਰੇਸ਼ ਰਤਨ ਇਕ ਜੀਵ-ਵਿਗਿਆਨੀ ਹਨ ਜੋ ਮਨੁੱਖੀ ਉਮਰ ਤੇ ਬੁਢਾਪੇ ਬਾਰੇ ਆਪਣੀਆਂ ਵਿਗਿਆਨਕ ਖੋਜਾਂ ਕਰਕੇ ਸੰਸਾਰ ਪ੍ਰਸਿੱਧ ਹਨ। ਉਹ ਅੱਜ ਕੱਲ੍ਹ ਡੈਨਮਾਰਕ ਵਿਖੇ ਰਹਿ ਰਹੇ ਹਨ। ਇਹ ਲੇਖ ਉਨ੍ਹਾਂ ਦੇ ਕਰੋਨਾ ਵਾਇਰਸ ਕਰਕੇ ਲੌਕ-ਡਾਊਨ ਦਰਮਿਆਨ, ਅਪ੍ਰੈਲ-ਮਈ 2020 ਵਿੱਚ ਕੀਤੀ ਹੋਈ ਇਕ ਅਠੱਤੀ ਗੱਲਾਂ ਬਾਤਾਂ ਦੀ ਫੇਸਬੁੱਕ ਦੀ ਲੜੀ, ਜੋ ਯੂ-ਟਿਊਬ 'ਤੇ ਵੀ ਸੁਣੀ ਜਾ ਸਕਦੀ ਹੈ, ਦਾ ਲਿਖਤੀ ਰੂਪਾਂਤਰਣ ਹੈ, ਜਿਸਨੂੰ ਅਸੀਂ ਲਗਾਤਾਰ ਪਾਠਕਾਂ ਨਾਲ ਸਾਂਝਾ ਕਰ ਰਹੇ ਹਾਂ। ਇਸ ਵਾਰ ਪੇਸ਼ ਹੈ ਲੜੀ ਨੰਬਰ 15 ਤੇ 16)*

ਪਹਿਲੀ ਗੱਲਬਾਤ ਵਿੱਚ ਮੈਂ ਦਵਾਈਆਂ ਦੀ, ਮੈਡੀਕਲ ਟੈਕਨੋਲੌਜੀ ਦੀ ਗੱਲ ਕੀਤੀ ਸੀ ਜੋ ਸਾਨੂੰ ਸਾਡੀ ਵੱਡੀ ਉਮਰ ਵਿਚ ਜਾਕੇ ਆਮ ਜ਼ਿੰਦਗੀ ਜਿਉਣ ਵਿੱਚ ਮਦਦ ਕਰਦੀਆਂ ਹਨ। ਇਸ ਨਾਲ ਭਾਵੇਂ ਬੁਢੇਪਾ ਰੁਕਦਾ ਨਹੀਂ ਪਰ ਇਨ੍ਹਾਂ ਦੀ ਮਹੱਤਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਅੱਜ ਅਸੀਂ ਕੋਰੋਨਾ ਦੇ ਡਰਾਉਣੇ ਦੌਰ ਵਿੱਚੋਂ ਲੰਘ ਰਹੇ ਹਾਂ। ਪ੍ਰਸ਼ਾਸਨ ਵੱਲੋਂ ਸਖਤ ਪਾਬੰਦੀਆਂ ਲਗਾਈਆਂ ਗਈਆਂ ਹਨ। ਚੋਖੀ ਗਿਣਤੀ ਵਿੱਚ ਇਨਸਾਨ ਮਰ ਰਹੇ ਹਨ। ਲੋਕਾਂ ਵੱਲੋਂ ਉਮੀਦ ਲਗਾਈ ਜਾ ਰਹੀ ਹੈ ਕਿ ਅਸੀਂ ਆਖਰ ਇਹ ਲੜਾਈ ਜਿੱਤ ਕੇ ਕੋਰੋਨਾ ਤੋਂ ਦੂਜੇ ਪਾਸੇ ਪਹੁੰਚਾਂਗੇ। ਪਰ ਕੋਰੋਨਾ ਦਾ ਦੂਜਾ ਪਾਸਾ ਕੋਈ ਨਹੀਂ। ਇਸ ਤੋਂ ਪਹਿਲਾਂ ਵੀ ਸੈਂਕੜੇ ਬੈਕਟੀਰੀਆ, ਵਾਇਰਸ ਅਤੇ ਹੋਰ ਰੋਗਾਣੂੰ ਸਾਡੇ 'ਤੇ ਹਮਲਾ ਕਰਦੇ ਹੀ ਰਹੇ ਹਨ। ਪਰ ਅਸੀਂ ਵਧੀਆ ਵੈਕਸੀਨ, ਦਵਾਈਆਂ, ਟੀਕੇ ਖੋਜ ਕੇ ਉਨ੍ਹਾ ਦਾ ਮੁਕਾਬਲਾ ਕਰਦੇ ਰਹੇ ਹਾਂ। ਅਸੀਂ ਉਨ੍ਹਾਂ ਸੈਂਕੜੇ, ਹਜ਼ਾਰਾਂ ਵਾਇਰਸ ਤੇ ਰੋਗਾਣੂਆਂ ਦੇ ਨਾਲ ਹੀ ਜੀਅ ਰਹੇ ਹਾਂ। ਲੋਕਾਂ ਲਈ ਉਨ੍ਹਾ ਰੋਗਾਂ ਦਾ ਡਰ ਘੱਟ ਹੋ ਜਾਂਦਾ ਰਿਹਾ। ਕੋਰੋਨਾ ਵਾਇਰਸ ਨਾਲ ਵੀ ਏਦਾਂ ਹੀ ਹੋਣਾ ਹੈ। ਤੁਸੀ ਵਿਚਾਰ ਕਰੋ ਕਿ ਚੇਚਕ, ਪੋਲੀਓ, ਪਲੇਗ, ਟੀ. ਬੀ, ਡੇਂਗੂ ਆਦਿ ਕਿੰਨੇ ਕੁ ਡਰਾਉਂਦੇ ਨੇ ਅੱਜ ਸਾਨੂੰ ? ਹਾਂ ਏਡਜ ਜਰੂਰ ਦਵਾਈਆਂ ਨਾਲ ਕੰਟਰੋਲ ਹੋ ਰਹੀ ਹੈ, ਇਸ ਦੀ ਵੈਕਸੀਨ ਅਜੇ ਨਹੀਂ ਬਣੀ। ਕੋਰੋਨਾ ਵੀ ਸਾਡੀ ਪਕੜ ਵਿੱਚ ਆ ਹੀ ਜਾਵੇਗਾ। ਜ਼ਿੰਦਗੀ ਦਾ ਸਾਡੇ ਵਾਲਾ ਪਾਸਾ ਹੀ ਭਾਰੂ ਰਹੇਗਾ। ਚਲੋ ਆਪਾਂ ਉਮਰ ਤੇ ਬੁਢਾਪੇ ਦੀ ਗੱਲ ਵੱਲ ਮੁੜਦੇ ਹਾਂ।

ਉਮਰ ਤੇ ਬੁਢਾਪੇ ਦੀ ਜਾਣਕਾਰੀ ਦੇਣ ਲਈ ਮੈਂ ਵੱਖ ਵੱਖ ਫਰੇਮ ਘੜੇ ਹਨ। ਅੱਜ ਦੇ ਫਰੇਮ ਵਰਕ ਦਾ ਸੰਬੰਧ ਸਦੀਵਤਾ (ਅਮਰ ਹੋਣ) ਨਾਲ ਹੈ। ਸਦੀਵਤਾ ਦਾ ਅਰਥ ਹੈ ਜੋ ਖਤਮ ਹੀ ਨਾ ਹੋਵੇ। ਸਦੀਵੀ ਰਹੇ। ਸਾਡੇ ਸਾਰੇ ਹੀ ਸਭਿਆਚਾਰਾਂ ਵਿੱਚ ਅਮਰ ਹੋਣ ਬਾਰੇ ਅਨੇਕ ਮਿੱਥ ਕਹਾਣੀਆਂ ਮੌਜੂਦ ਹਨ। ਉਨ੍ਹਾਂ ਕਹਾਣੀਆਂ ਵਿਚ ਪਾਤਰ ਹਨ ਜਿੰਨਾਂ ਨੇ ਮੌਤ ਜਿੱਤ ਲਈ ਹੈ। ਇਹ ਤਰਕਹੀਣ ਮਿੱਥਾਂ ਹੀ ਹਨ। ਪਰ ਜੇ ਵਿਗਿਆਨ ਨੇ ਕੁੱਝ ਅਜਿਹੀਆਂ ਖੋਜਾਂ ਕਰਕੇ ਅੱਗੇ ਵਧਣਾ ਹੋਵੇ ਕਿ ਬੰਦਾ ਕਦੇ ਬੁੱਢਾ ਨਾ ਹੋਵੇ, ਸਦਾ ਲਈ ਅਮਰ ਹੋ ਜਾਵੇ ਤਾਂ ਉਹ ਕਿਹੜੇ ਫੈਕਟਰ ਹਨ ਜਿਨ੍ਹਾਂ 'ਤੇ ਕੰਮ ਹੋ ਸਕਦਾ ਹੈ।

ਮੇਰੇ ਖੋਜ ਅਧਿਐਨ ਅਤੇ ਆਪਣੀ ਸਮਝ ਵਿੱਚੋਂ ਮੈਂ ਸਦਾ ਜੁਆਨ ਰਹਿਣ ਲਈ ਹੇਠਾਂ ਦਿੱਤੀ ਇੱਕ ਸਮੀਕਰਨ ਤਿਆਰ ਕੀਤੀ ਹੈ: E=GMCxC

ਜਿੱਥੇ E ਹੈ Eternal Youth ਜਾਣੀ ਕਿ ਸਦੀਵੀ ਜ਼ਿੰਦਗੀ ਨੂੰ ਦਰਸਾਉਂਦਾ ਹੈ। ਤੁਹਾਨੂੰ ਇਹ ਸਮੀਕਰਨ ਜਾਣੀ ਪਛਾਣੀ ਆਇਨਸਟਾਈਨ ਦੀ ਊਰਜਾ ਅਤੇ ਪੁੰਜ ਨੂੰ ਆਪਸ ਵਿੱਚ ਜੋੜਨ ਵਾਲੀ ਸਮੀਕਰਨ ਵਰਗੀ ਲੱਗਦੀ ਹੋਵੇਗੀ। ਨਹੀਂ ਇਹ ਸਮੀਕਰਨ ਤਾਂ ਸਦੀਵੀ ਜ਼ਿੰਦਗੀ ਦੀ ਸਮਾਜਕ ਤੇ ਜੀਵ ਵਿਗਿਆਨਕ ਫਿਲਾਸਫੀਕਲ ਸਮੀਕਰਨ ਹੈ।

ਜੇ ਅਸੀਂ ਅਮਰ ਹੋ ਜਾਣਾ ਚਾਹੁੰਦੇ ਹਾਂ ਤਾਂ ਇਸ ਲਈ ਤਿੰਨ ਸਰਤਾਂ ਹਨ। ਉਨ੍ਹਾ ਵਿੱਚੋਂ ਪਹਿਲੀ ਸਰਤ ਹੈ G ਯਾਨਿ ਕਿ ਜੀਨਜ ਦਾ ਸੰਪੂਰਨ (Perfect) ਹੋਣਾ ਕਿਉਂਕਿ ਜਿਉਣ ਦਾ ਕੋਈ ਵੀ ਕੰਮ ਜੀਨਾਂ ਤੋਂ ਬਿਨ੍ਹਾਂ ਨਹੀਂ ਹੁੰਦਾ। ਪਰ ਤਿੰਨ ਅਰਬ ਸਾਲਾਂ ਤੋਂ ਵਿਕਾਸ ਦਾ ਸਿਧਾਂਤ ਦੱਸਦਾ ਆ ਰਿਹਾ ਹੈ ਕਿ ਅਸੀਂ ਜ਼ਿੰਦਗੀ ਨੂੰ ਅਪੂਰਨ (Imperfect) ਜੀਨਜ ਨਾਲ ਹੀ ਬਤੀਤ ਕਰਦੇ ਆ ਰਹੇ ਹਾਂ। ਲੰਬੀ ਉਮਰ ਜਿਉਣ ਲਈ ਸਾਨੂੰ ਆਪਣੇ ਜੀਨਾਂ ਵਿੱਚ ਲੋੜੀਂਦੇ ਸੁਧਾਰ ਕਰਨ ਦੀ ਜਰੂਰਤ ਹੈ ਕਿਉਂਕਿ ਵਿਕਾਸ ਦੇ ਸਿਧਾਂਤ ਅਨੁਸਾਰ ਮਨੁੱਖ ਦੀ 40-45 ਵਰ੍ਹਿਆਂ ਦੀ ਉਮਰ ਤੀਕ ਜਿਉਂਦੇ ਰਹਿਣ ਲਈ ਤਾਂ ਇਹ ਜੀਨਜ ਬੜੇ ਢੁੱਕਵੇਂ ਹਨ। ਪਰ ਲੰਬੀ ਉਮਰ ਜੀਣ ਲਈ ਇਹ ਜੀਨਜ ਢੁੱਕਵੇਂ ਨਹੀਂ ਹਨ।

***ਆਓ ਦੇਖੀਏ ਕਿ ਅਮਰ ਹੋਣ ਲਈ ਜੀਨਜ ਕਿਹੋ ਜੇਹੇ ਹੋਣ ?***

ਸਦੀਵੀ ਜਿਉਂਦੇ ਰਹਿਣ ਲਈ ਜੀਨਜ ਅਜੇਹੇ ਹੋਣ ਜੋ ਅੰਦਰੋਂ ਤੇ ਬਾਹਰੋਂ ਹੋਣ ਵਾਲੀ ਟੁੱਟ ਭੱਜ ਦੀ ਤੁਰੰਤ ਮੁਰੰਮਤ ਕਰਕੇ ਭਰਪਾਈ ਕਰ ਸਕਣ। ਤੇ ਜਾਂ ਫਿਰ ਤੋੜ ਭੰਨ ਕਰਨ ਵਾਲੇ ਕੈਮੀਕਲਾਂ ਨੂੰ ਖਤਮ ਕਰ ਦੇਣ। ਪਰ ਕੀ ਇਹ ਹੋ ਸਕਦਾ ਹੈ ਕਿ ਮਾੜੇ ਜੀਨਾਂ ਨੂੰ ਲੱਭ ਕੇ ਚੰਗੇ ਜੀਨਾਂ ਵਿੱਚ ਬਦਲ ਦਈਏ? ਨਾਰਮਲ ਅਤੇ ਵਧੀਆ ਜੀਨਾਂ ਦੀ ਪਹਿਚਾਣ ਅਜੇ ਤੀਕ ਸਾਡੇ ਖੋਜੀਆਂ ਦੇ ਸਮਝੋਂ ਬਾਹਰ ਹੈ। ਉਂਝ ਇਸ ਦਿਸ਼ਾ ਵਿੱਚ ਵਿਗਿਆਨਕ ਖੋਜਾਂ ਤਾਂ ਬੇਸ਼ੁਮਾਰ ਹੋਈਆਂ ਹਨ। ਰੋਗ ਗ੍ਰਸਤ ਜੀਨ ਕੱਢ ਕੇ ਨਵੇਂ ਜੀਨਜ ਬਦਲੇ ਜਾ ਸਕਦੇ ਹਨ।

ਇੱਥੇ ਇੱਕ ਬਹੁਤ ਜਰੂਰੀ ਸੋਚਣ ਦੀ ਗੱਲ ਪੈਦਾ ਹੁੰਦੀ ਹੈ ਕਿ ਮੰਨ ਲਓ ਜੇ ਵਿਗਿਆਨ ਐਨੀ ਸਮਰੱਥ ਬਣ ਜਾਵੇ ਕਿ ਅਸੀਂ ਆਪਣੇ ਜੀਨਜ਼ ਨੂੰ ਸੋਧ ਕੇ ਸਰੀਰ ਅੰਦਰ ਜਰੂਰੀ ਤਬਦੀਲੀਆਂ ਕਰ ਸਕਣ ਤੇ ਕੁੱਝ ਵਾਧੂ ਅੰਗ ਵੀ ਲਗਾਉਣ ਦੇ ਸਮਰੱਥ ਹੋ ਜਾਈਏ ਤਾਂ ਫਿਰ ਅਸੀਂ ਇਸੇ ਤਰ੍ਹਾਂ ਦੇ ਢਾਂਚੇ ਵਾਲੇ ਸਰੀਰ ਨਾਲ ਹੀ ਕਿਉਂ ਕੰਮ ਕਰਨਾ ਹੈ? ਫਿਰ ਸਰੀਰਕ ਢਾਂਚੇ ਵਿੱਚ ਜੋ ਜੋ ਚਾਹੀਦਾ ਹੈ ਉਹ ਲਾ ਲਈਏ। ਜੇ ਦੋ ਅੱਖਾਂ ਦੇ ਨਾਲ ਸਾਡੇ ਪਿੱਛੇ ਵੀ ਇੱਕ ਅੱਖ ਲੱਗ ਜਾਵੇ ਤਾਂ ਮੈਨੂੰ ਪਿੱਛੋਂ ਟੱਕਰ ਨਹੀਂ ਲੱਗੇਗੀ। ਜਾਂ ਜੇ ਪੰਛੀਆਂ ਦੀ ਤਰ੍ਹਾਂ ਸਾਡੇ ਵੀ ਉੱਡਣੇ ਖੰਭ ਲੱਗ ਜਾਣ। ਜੇ ਵਿਗਿਆਨ ਇਸ ਤਰ੍ਹਾਂ ਕੁੱਝ ਵਾਧੂ ਅੰਗ ਲਾਉਣ ਦੇ ਕਾਬਲ ਹੋ ਜਾਵੇ ਤਾਂ ਫਿਰ ਸੋਚਣਾ ਪਵੇਗਾ ਕਿ ਇੰਝ ਕੀਤਾ ਜਾਵੇ ਕਿ ਨਾ। ਮੇਰੇ ਇੱਕ ਅਮਰੀਕਨ ਵਿਗਿਆਨੀ ਦੋਸਤ ਡਾਕਟਰ ਓਲਸੈਂਸਕੀ ਨੇ ਲੰਬੀ ਉਮਰ ਦੇ ਸੰਦਰਭ ਵਿੱਚ ਡਿਸਕਵਰੀ ਚੈਨਲ ਲਈ ਇੱਕ ਫਿਲਮ ਬਣਾਈ ਸੀ ਕਿ ਸਾਡੇ ਸਰੀਰ ਵਿੱਚ ਉਹ ਕਿਹੜੇ ਨੁਕਸ ਹਨ ਜੋ ਸਾਡੀ ਲੰਮੀ ਉਮਰ ਦੇ ਰਸਤੇ ਵਿੱਚ ਰੁਕਾਵਟ ਹਨ। ਉਹ ਸੁਝਾਅ ਦੇਂਦਾ ਹੈ: ਮਨੁੱਖੀ ਹੱਡੀਆਂ ਦਾ ਪਿੰਜਰ ਲੰਬੀ ਉਮਰ ਲਈ ਬਿਲਕੁਲ ਵੀ ਢੁੱਕਵਾਂ ਨਹੀਂ ਹੈ ਅਤੇ ਸਰੀਰਕ ਢਾਂਚੇ ਨੂੰ ਮੁੜ ਤੋਂ ਸੁਗਮਤਾ ਨਾਲ ਆਕਾਰ ਦੇਣ ਦੀ ਲੋੜ ਹੈ। ਜਿਵੇਂ ਕਿ ਮਨੁੱਖ ਦੀ ਪੂਛ ਮੁੜ ਕੇ ਲੱਗਣੀ ਚਾਹੀਦੀ ਹੈ। ਕੰਨ ਹੋਰ ਵੱਡੇ ਹੋਣੇ ਚਾਹੀਦੇ ਹਨ। ਕੱਦ ਛੋਟਾ ਹੋਣਾ ਚਾਹੀਦਾ ਹੈ ਵਗੈਰਾ ਵਗੈਰਾ। ਇਹ ਬਹੁਤ ਦਿਲਚਸਪ ਫਿਲਮ ਹੈ।

ਜੀਨਾਂ ਸੰਬੰਧੀ ਗੱਲਾਂ ਸੁਣ ਕੇ ਮੇਰੇ ਇੱਕ ਬਚਪਨ ਦੇ ਦੋਸਤ ਨੇ ਮੈਨੂੰ ਫੋਨ 'ਤੇ ਕਿਹਾ ਕਿ ਇਹ ਜੀਨਾਂ ਵਿੱਚ ਤਬਦੀਲੀ ਕਰਕੇ ਨਵੇਂ-ਨਵੇਂ ਅੰਗ ਲਗਾ ਦੇਣ ਦੀਆਂ ਗੱਲਾਂ ਤਾਂ ਵਿਗਿਆਨ ਦੀਆਂ ਕਾਲਪਨਿਕ ਕਹਾਣੀਆਂ ਹੀ ਜਾਪਦੀਆਂ ਹਨ। ਮੈਂ ਉਸ ਨੂੰ ਸਪਸ਼ਟ ਕੀਤਾ ਕਿ ਵਿਗਿਆਨਕ ਖੋਜਾਂ ਜੋ ਚਿਰ ਪਹਿਲਾਂ ਹੋਈਆਂ ਸਨ, ਉਦੋਂ ਉਹ ਵੀ ਅਚੰਭਾ ਹੀ ਲੱਗਦੀਆਂ ਸਨ। ਇਨ੍ਹਾਂ ਨੂੰ ਕੋਰੀਆਂ ਵਿਗਿਆਨਕ ਕਹਾਣੀਆਂ ਹੀ ਸਮਝਿਆ ਜਾਂਦਾ ਰਿਹਾ ਸੀ। ਪਰ ਅੱਜ ਸਾਡੀ ਰੋਜ ਮਰ੍ਹਾ ਦੀ ਜ਼ਿੰਦਗੀ ਦਾ ਹਿੱਸਾ ਬਣ ਗਈਆਂ ਹਨ। ਐਂਟੀਬਾਇਟਿਕਸ ਨੂੰ ਹੀ ਲੈ ਲਓ ਇਨ੍ਹਾਂ ਨੂੰ ਖੋਜਿਆਂ ਅਜੇ ਸੌ ਸਾਲ ਵੀ ਨਹੀਂ ਹੋਏ, ਪਹਿਲਾਂ ਯਕੀਨ ਹੀ ਨਹੀਂ ਸੀ ਆਉਂਦਾ ਕਿ ਕੋਈ ਦਵਾਈ ਰੋਗਾਂ ਦੇ ਰੋਗਾਣੂਆਂ ਨੂੰ ਕੁਦਰਤੀ ਤੌਰ 'ਤੇ ਵੀ ਮਾਰਦੀ ਹੋਵੇਗੀ। ਅੱਜ ਅਸੀਂ ਇਨ੍ਹਾਂ ਨੂੰ ਆਮ ਵਰਤਦੇ ਹਾਂ। ਵੱਡੇ ਵੱਡੇ ਓਪਰੇਸਨ, ਦਿਲ, ਗੁਰਦੇ ਜੇਹੇ ਅੰਗਾਂ ਦੀ ਟਰਾਂਸਪਲਾਂਟੇਸਨ (ਅੰਗ ਬਦਲੀ) ਮਨੁੱਖੀ ਦਿਮਾਗ ਅਤੇ ਵਿਗਿਆਨ ਦੀ ਅਹਿਮ ਪ੍ਰਾਪਤੀ ਗਿਣੀ ਜਾਵੇਗੀ। ਅਜਿਹੀਆਂ ਪ੍ਰਾਪਤੀਆਂ ਅਜੇ ਹੋਰ ਵੀ ਹੋਣਗੀਆਂ।

ਜੀਨ ਤਾਂ ਹਰ ਰੋਜ ਆਪੇ ਵੀ ਬਦਲਦੇ ਰਹਿੰਦੇ ਹਨ। ਕੁਦਰਤੀ ਵਿਕਾਸ ਵਿੱਚ ਵੀ ਜੀਨਾਂ ਵਿੱਚ ਤਬਦੀਲੀਆਂ ਆਉਂਦੀਆਂ ਰਹਿੰਦੀਆਂ ਹਨ। ਕੁਦਰਤੀ ਤੌਰ 'ਤੇ ਜੀਨਾਂ ਵਿੱਚ ਆ ਰਹੇ ਤਬਾਦਲੇ ਨੂੰ ਮਿਊਟੇਸਨ ਕਹਿੰਦੇ ਹਨ। ਜਦੋਂ ਇੱਕ ਸੈੱਲ ਦੋ ਸੈੱਲਾਂ ਵਿੱਚ ਵੰਡਿਆ ਜਾ ਰਿਹਾ ਹੁੰਦਾ ਹੈ ਤਾਂ ਉਸ ਵਿਚਲਾ ਡੀ.ਐਨ.ਏ ਵੀ ਦੁੱਗਣਾ ਨਵਾਂ ਬਣਦਾ ਹੈ। ਤਿੰਨ ਅਰਬ ਅੱਖਰ ਲੰਬੀ ਡੀ.ਐਨ.ਏ ਵੀ ਜਦੋਂ ਨਵੀਂ ਬਣਦੀ ਹੈ, ਇਸ ਦੌਰਾਨ ਵੀਹ ਤੋਂ ਲੈਕੇ ਸੌ ਤੀਕ ਮਿਊਟੇਸਨਜ(ਬਦਲਾਅ) ਹੋ ਸਕਦੇ ਹਨ। ਭਾਵੇਂ ਹਰੇਕ ਮਿਊਟੇਸਨ ਦੇ ਹੋਣ ਦਾ ਬਹੁਤਾ ਫਰਕ ਤਾਂ ਨਹੀਂ ਪੈਂਦਾ ਪਰ ਕਈ ਵਾਰ ਕੁਰਾਹੇ ਤੁਰੇ ਇੱਕ ਸੈੱਲ ਦੀ ਮਿਊਟੇਸਨ ਨਾਲ ਕੈਂਸਰ ਦੀ ਨੀਂਹ ਰੱਖੀ ਜਾਂਦੀ ਹੈ, ਜੋ ਅਗਲੀ ਤਬਦੀਲੀ ਨਾਲ ਕੈਂਸਰ ਪਰਪੱਕ ਹੋ ਜਾਂਦਾ ਹੈ। ਲੰਬੀ ਉਮਰ ਨੂੰ ਮੱਦੇਨਜਰ ਰੱਖਦਿਆਂ ਜੀਨਾਂ ਦਾ ਤਬਾਦਲਾ ਅਤੇ ਉਨ੍ਹਾਂ ਵਿੱਚ ਸੁਧਾਰ ਲਿਆਉਣ ਦੀ ਤਕਨੀਕ ਲਈ ਅਜੇ ਬਹੁਤ ਕੁੱਝ ਕਰਨਾ ਬਾਕੀ ਹੈ । ਜੀਨਾਂ ਦੀ ਮੁਰੰਮਤ ਕਰਨ, ਦੂਰ ਕਰਨ ਜਾਂ ਸੋਧ ਕਰਨ ਦਾ ਆਧਾਰ ਮਿਊਟੇਸਨਜ ਹੀ ਹਨ। ਅਸੀਂ ਜੀਨਾਂ ਵਿੱਚ ਸੁਧਾਰ ਕਰਕੇ ਲੰਬੀ ਉਮਰ ਤੱਕ ਪਹੁੰਚਣ ਦੇ ਤਰੀਕੇ ਤਲਾਸ਼ ਰਹੇ ਹਾਂ। ਸਮਾਜ ਤੇ ਸਰਕਾਰ ਨੂੰ ਵੀ ਵਿਗਿਆਨਿਕ ਖੋਜਾਂ ਕਰਨ ਲਈ ਵੱਖ ਵੱਖ ਪ੍ਰਾਜੈਕਟਾਂ 'ਤੇ ਸਰਮਾਇਆ ਲਗਾਣ ਦੀ ਲੋੜ ਹੈ।

ਜੇ ਜੀਨ ਤਬਦੀਲੀ ਸੰਭਵ ਹੋ ਜਾਂਦੀ ਹੈ ਤਾਂ ਜੀਨ ਬਦਲਣ ਦੀ ਕਿਰਿਆ ਦੀ ਸ਼ੁਰੂਆਤ ਕਰਨ ਵੇਲੇ ਅਨੇਕਾਂ ਸਵਾਲ ਉੱਠਣੇ ਹਨ- ਕਿਹੜੇ ਜੀਨ ਬਦਲਣੇ ਹਨ ਤੇ ਕਿਉਂ? ਸਿਰਫ਼ ਢਾਂਚੇ ਵਾਲੇ ਤੇ ਫੰਕਸ਼ਨਲ (ਕੰਮ ਕਾਜੀ) ਜੀਨ ਹੀ ਬਦਲਣੇ ਹਨ ਜਾਂ ਸਾਡੀ ਬੌਧਿਕ ਸਮਰਥਾ ਵਾਲੇ ਵੀ। ਹੋ ਸਕਦਾ ਹੈ ਕਿ ਫਿਰ ਕੁੱਝ ਮਾਪੇ ਚਾਹੁਣ ਕਿ ਉਨ੍ਹਾਂ ਦਾ ਬੱਚਾ ਵੱਡਾ ਹੋ ਕੇ ਗਣਿਤ ਵਿਗਿਆਨੀ ਬਣੇ। ਜੀਨ ਬਦਲਣ ਸਮੇਂ ਕੁੱਝ ਨੈਤਿਕ ਨੇਮ ਵੀ ਵਿਚਾਰ ਅਧੀਨ ਰੱਖਣੇ ਹੋਣਗੇ। ਜੀਨਾਂ ਦੇ ਤਬਾਦਲੇ ਸਮੇਂ ਕੁੱਝ ਲੋਕਾਂ ਨੂੰ ਇਹ ਦੁਬਿਧਾ ਵੀ ਸਤਾਉਂਦੀ ਹੈ ਕਿ ਜੀਨਜ

ਬਦਲਣ ਨਾਲ ਉਹ ਪਹਿਲਾਂ ਵਰਗੇ ਮਨੁੱਖ ਨਹੀਂ ਰਹਿ ਜਾਣਗੇ। ਉਨ੍ਹਾਂ ਨੂੰ ਲਗਦਾ ਹੈ ਕਿ ਐਵੋਲਿਊਸ਼ਨ (ਵਿਕਾਸ ਪ੍ਰੀਕ੍ਰਿਆ) ਵਿਚੋਂ ਲੰਘ ਕੇ ਬਣੇ ਮਨੁੱਖ ਦੇ ਜੀਨਾਂ ਵਿੱਚ ਕੀਤੀ ਤਬਦੀਲੀ ਨਾਲ ਉਸ ਦੀ ਮਨੁੱਖਤਾ ਗੁਆਚ ਜਾਏਗੀ। ਜਿਵੇਂ ਕਿ ਸਾਡੇ ਜੀਨਜ ਸੂਰ ਦੇ ਜੀਨਾਂ ਨਾਲ ਮੇਲ ਖਾਂਦੇ ਹਨ ਅਤੇ ਲੋੜ ਪੈਣ ਤੇ ਮਨੁੱਖ ਵਿੱਚ ਸੂਰ ਦੇ ਜੀਨ ਵਰਤੇ ਜਾਣ ਤਾਂ ਕੀ ਹੁਣ ਉਹ ਮਨੁੱਖ ਥੋੜ੍ਹਾ ਜਿਹਾ ਸੂਰ ਹੋ ਗਿਆ ਹੈ? ਇੰਝ ਹੀ ਦਿਲ ਟਰਾਂਸਪਲਾਂਟ ਕਰਨ ਸਮੇ ਕੁੱਝ ਗੋਰੇ ਲੋਕ ਕਾਲੇ ਮਨੁੱਖਾਂ ਦਾ ਦਿਲ ਲੈਣ ਤੋਂ ਇਨਕਾਰੀ ਹੋ ਗਏ।ਅਮਰੀਕਾ ਵਿੱਚ ਰਾਸਟਰਪਤੀ ਜਾਰਜ ਬੁਸ਼ ਦੇ ਸਲਾਹਕਾਰਾਂ ਦੀ ਨਾਂਹਪੱਖੀ ਸਲਾਹ ਕਾਰਨ ਪੰਜ ਸਾਲ ਤੱਕ ਜੈਨੇਟਿਕ ਇੰਜੀਨੀਅਰਿੰਗ ਦੀ ਖੋਜ ਤਕਰੀਬਨ ਬੰਦ ਹੀ ਰਹੀ ਸੀ। ਉਨ੍ਹਾਂ ਦਾ ਡਰ ਇਹ ਸੀ ਕਿ ਜਾਨਵਰਾਂ ਦੇ ਜੀਨ ਲੈ ਕੇ ਕਿਤੇ ਉਹ ਮਨੁੱਖਤਾ ਨਾ ਗੁਆ ਬੈਠਣ। ਸਮਾਜਿਕ ਅਤੇ ਦਾਰਸ਼ਨਿਕ ਮੱਤ ਇਹ ਵੀ ਰਹੇ ਹਨ ਕਿ ਮਨੁੱਖੀ ਸਰੀਰ ਵਿੱਚ ਜੀਨਾਂ ਦੀ ਬਦਲੀ ਕਰਨ ਦਾ ਕਿਸੇ ਨੂੰ ਕੋਈ ਅਧਿਕਾਰ ਨਹੀਂ ਹੋਣਾ ਚਾਹੀਦਾ।ਦੂਜੇ ਪਾਸੇ ਵਿਗਿਆਨੀ ਸਿਫਾਰਸ਼ ਕਰਦੇ ਹਨ ਕਿ- ਕਿਉਂਕਿ ਜਾਨਵਰਾਂ ਤੇ ਮਨੁੱਖਾਂ ਦੇ ਜੀਨਜ਼ ਵਿੱਚ ਕਾਫੀ ਸਮਾਨਤਾ ਹੈ ਇਸ ਲਈ ਕਿਸੇ ਜਾਨਵਰ ਦੇ ਜੀਨ ਲੈ ਲੈਣ ਨਾਲ ਕੋਈ ਮਨੁੱਖ ਜਾਨਵਰ ਨਹੀਂ ਬਣ ਜਾਂਦਾ। ਹੁਣ ਤਾਂ ਜਾਨਵਰਾਂ ਦੇ ਅੰਗ ਅਤੇ ਪ੍ਰਯੋਗਸ਼ਾਲਾ ਵਿੱਚ ਤਿਆਰ ਕੀਤੇ ਅੰਗ ਮਨੁੱਖਾਂ ਵਿੱਚ ਲਗਾਏ ਜਾ ਰਹੇ ਹਨ।

ਮੇਰੇ ਇੱਕ ਹੋਰ ਵਿਗਿਆਨੀ ਦੋਸਤ ਮਾਈਕਲ ਰੋਜ ਨੇ ਉਮਰ ਦੇ ਵਾਧੇ ਦੇ ਸੰਦਰਭ ਵਿੱਚ ਇੱਕ ਮਹੱਤਵਪੂਰਨ ਪ੍ਰਯੋਗ ਕੀਤਾ ਹੈ। ਫਲਾਂ ਉੱਪਰ ਬੈਠਣ ਵਾਲੀ ਇੱਕ ਮੱਖੀ ਹੈ ਡਰੌਸੋਫਿਲਾ। ਕੋਈ 10% ਮੱਖੀਆਂ ਦੀ ਲੈਬੋਰਟਰੀ ਵਿੱਚ ਵੱਧ ਤੋਂ ਵੱਧ ਉਮਰ 30 ਦਿਨ ਹੁੰਦੀ ਹੈ। ਉਸ ਨੇ ਸਿਰਫ ਉਨ੍ਹਾਂ ਆਂਡਿਆਂ ਦੀ ਚੋਣ ਕੀਤੀ ਜੋ ਮੱਖੀਆਂ ਨੇ ਆਪਣੀ ਉਮਰ ਦੇ 27ਵੇਂ ਜਾਂ 28ਵੇਂ ਦਿਨ ਦਿੱਤੇ ਸਨ। ਏਸ ਤੋਂ ਪਹਿਲਾਂ ਦਿੱਤੇ ਸਾਰੇ ਆਂਡੇ ਉਸਨੇ ਸੁੱਟ ਦਿੱਤੇ। ਉਸ ਨੇ ਉਨ੍ਹਾਂ ਆਂਡਿਆਂ ਤੋਂ ਅਗਲੀ ਨਸਲ ਦੀਆਂ ਮੱਖੀਆਂ ਪੈਦਾ ਕੀਤੀਆਂ। ਇਨ੍ਹਾਂ ਮੱਖੀਆਂ ਤੇ ਫਿਰ ਉਹੀ ਤਜਰਬਾ ਦੁਹਰਾਇਆ। ਉਹ ਇਹ ਤਜਰਬਾ ਪੀੜ੍ਹੀ ਦਰ ਪੀੜ੍ਹੀ ਕਰਦਾ ਰਿਹਾ ਅਤੇ ਇੰਝ ਪੰਝੀਵੀਂ ਪੀੜ੍ਹੀ ਤੱਕ ਪੁੱਜਦੇ-ਪੁੱਜਦੇ ਉਨ੍ਹਾਂ ਮੱਖੀਆਂ ਦੀ ਉਮਰ ਪੰਜ-ਛੇ ਗੁਣਾ ਤੱਕ ਵਧ ਗਈ। ਇਸ ਤੋਂ ਇਹ ਪਤਾ ਲੱਗਾ ਕਿ ਜੈਨੇਟਿਕ ਸਿਲੈਕਸ਼ਨ ਨਾਲ ਅਸੀਂ ਉਮਰ ਵਧਾ ਸਕਦੇ ਹਾਂ। ਹੁਣ ਇਸੇ ਪ੍ਰਯੋਗ ਨੂੰ ਉਹ ਚੂਹਿਆਂ 'ਤੇ ਵੀ ਕਰ ਕੇ ਦੇਖਣਾ ਚਾਹੁੰਦਾ ਹੈ। ਪਰ ਇਸ ਕੰਮ ਲਈ ਉਸਨੂੰ ਫੰਡ ਨਹੀਂ ਮਿਲੇ। ਜੇ ਮਨੁੱਖ 'ਤੇ ਇਹ ਪ੍ਰਯੋਗ ਕਰਕੇ ਦੇਖਿਆ ਜਾਵੇ (ਜੋ ਕਿ ਸੰਭਵ ਨਹੀਂ) ਤਾਂ ਸੌ ਪੀੜੀਆਂ ਤੋਂ ਬਾਅਦ ਹੋ ਸਕਦਾ ਹੈ ਕਿ ਮਨੁੱਖ ਦਾ ਜਰੂਰੀ ਉਮਰ ਸਮਾਂ 45 ਸਾਲਾਂ ਤੋਂ ਵੱਧ ਕੇ 65 ਸਾਲ ਤੀਕਰ ਹੋ ਜਾਵੇ।

ਸੋ ਜੀਨਾਂ ਵਿਚ ਤਬਦੀਲੀ ਜੋ ਹੁਣ ਇੱਕ ਸਾਇੰਸ ਫਿਕਸ਼ਨ (ਕਾਲਪਨਿਕ ਕਹਾਣੀ) ਲਗਦੀ ਹੈ ਪਰ ਜਲਦੀ ਹੀ ਸਾਇੰਸ ਦਾ ਇੱਕ ਸੱਚ ਬਣ ਜਾਏਗੀ। ਕਿੰਨੀ ਜਲਦੀ ਇਸ ਬਾਰੇ ਕੁਝ ਕਹਿ ਨਹੀਂ ਸਕਦੇ। ਫਿਰ ਸਾਨੂੰ ਇਹ ਚੋਣ ਕਰਨੀ ਪਏਗੀ ਕਿ ਅਸੀਂ ਕਿਹੜੇ ਜੀਨ ਬਦਲਣਾ ਚਾਹੁੰਦੇ ਹਾਂ, ਸਿਰਫ ਉਮਰ ਦੇ ਵਾਧੇ ਵਾਲੇ ਕਿ ਖੂਬਸੂਰਤੀ ਵਾਲੇ ਕਿ ਵਧ ਤੇਜ਼ ਦਿਮਾਗ ਵਾਲੇ ਅਤੇ ਉਹ ਕੌਣ ਕਰ ਸਕੇਗਾ ਕਿਉਂਕਿ ਇਸ ਤਰ੍ਹਾਂ ਦੀ ਟੈਕਨੋਲੋਜੀ ਬਹੁਤ ਮਹਿੰਗੀ ਹੁੰਦੀ ਹੈ। ਕੀ ਉਹ ਸਭ ਨੂੰ ਮਿਲ ਜਾਏਗੀ ਜਾਂ ਸਿਰਫ ਪੈਸੇ ਵਾਲੇ ਲੋਕ ਤਾਂ ਦੋ ਸੌ, ਪੰਜ ਸੌ ਜਾਂ ਹਜ਼ਾਰ ਸਾਲ ਜਿਉਣਗੇ ਤੇ ਬਾਕੀ ਰਹਿ ਜਾਣਗੇ ਕਿਉਂਕਿ ਉਨ੍ਹਾਂ ਕੋਲ ਟੈਕਨੋਲੌਜੀ ਵਾਸਤੇ ਪੈਸੇ ਨਹੀਂ ਹੈਗੇ। ਇਹ ਫਿਰ ਸਮਾਜ ਵਿਗਿਆਨ ਦਾ ਵਿਸ਼ਾ ਆ ਜਾਂਦਾ ਹੈ। ਹਾਲੇ ਵੀ ਦੁਨੀਆਂ ਵਿਚ ਵੀਹ-ਤੀਹ ਲੱਖ ਮੌਤਾਂ ਗੰਦੇ ਪਾਣੀ ਕਰਕੇ ਹੁੰਦੀਆਂ ਹਨ। ਸਾਇੰਸ ਇਸ ਵਿਚ ਹੋਰ ਕੀ ਕਰੇ? ਉਸਨੇ ਪਾਣੀ ਸਾਫ ਕਰਨ ਦੇ ਤਰੀਕੇ ਤਾਂ ਬਣਾ ਦਿੱਤੇ ਪਰ ਅਸੀਂ ਉਸਨੂੰ ਸਮਾਜਕ ਗੈਰ-ਬਰਾਬਰੀ ਕਰਕੇ ਵਰਤ ਨਹੀਂ ਸਕਦੇ। ਸਾਡੀ ਸਿਆਸਤ ਏਨੀ ਖਰਾਬ ਐ ਕਿ ਸਰਕਾਰ ਅਮੀਰਾਂ ਨੂੰ ਤਾਂ ਫੰਡਿੰਗ ਕਰ ਦਿੰਦੀ ਹੈ ਪਰ ਗਰੀਬ ਨੂੰ ਰੋਟੀ ਵੀ ਨਹੀਂ ਦੇ ਸਕਦੀ। ਅੱਜ ਸਮੀਕਰਣ ਵਿੱਚ G ਦੀ ਗੱਲ ਕੀਤੀ। ਅੱਗੇ ਇਸ ਨਾਲ ਜੁੜੇ ਸੁਆਲ 'ਤੇ M ਬਾਰੇ ਗੱਲ ਅੱਗੇ ਤੋਰਾਂਗੇ। ਆਜ ਕੀ ਮੁਲਕਾਤ ਬੱਸ ਇਤਨੀ।

**ਸ਼ਬਦੀ ਰੂਪ: ਹਰੀਕ੍ਰਿਸ਼ਨ ਮਾਇਰ / ਜਸਵੰਤ ਮੁਹਾਲੀ**

## ਪ੍ਰਤੀਬੱਧਤਾ ਨੂੰ ਸਲਾਮ

ਕਿਸਾਨ ਸੰਘਰਸ਼ ਦੀ ਹਮਾਇਤ ਵਿੱਚ ਚੇਤਨਾ ਦਾ ਚਾਨਣ ਫੈਲਾਉਣ ਲਈ ਸਥਾਨਕ ਤੇ ਦੇਸ਼ ਵਿਦੇਸ ਚ ਵਸਦੇ ਤਰਕਸੀਲ ਸਨੇਹੀਆਂ ਦੇ ਸਹਿਯੋਗ ਨਾਲ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪ੍ਰਕਾਸ਼ਿਤ ਪੁਸਤਕ 'ਖੇਤੀ ਕਾਨੂੰਨ, ਸੰਘਰਸ ਤੇ ਵਿਗਿਆਨਕ ਚੇਤਨਾ' ਮੈਡੀਕਲ ਪ੍ਰੈਕਟੀਸ਼ਨਰ ਐਸੋਸੀਏਸਨ ਬਲਾਕ ਲੰਬੀ/ਗਿੱਦੜਬਾਹਾ ਨੇ ਆਪਣੇ ਵੱਲੋਂ 2,000 ਦੀ ਗਿਣਤੀ ਚ ਛਪਵਾ ਕੇ ਲੋਕਾਂ ਤੱਕ ਪੁੱਜਦਾ ਕੀਤੀ ਹੈ।ਇਸ ਉੱਦਮ ਤੇ ਪ੍ਰਤੀਬੱਧਤਾ ਲਈ ਡਾ.ਮਨਜਿੰਦਰ ਸਿੰਘ ਸਰਾਂ ਤੇ ਪ੍ਰੈਕਟੀਸ਼ਨਰਾਂ ਦੀ ਸਮੁੱਚੀ ਟੀਮ ਮੁਬਾਰਕਬਾਦ ਦੀ ਹੱਕਦਾਰ ਹੈ।



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਬਰਨਾਲਾ -148101 (ਪੰਜਾਬ)
email : tarkshiloffice@gmail.com



'ਤਰਕਸ਼ੀਲ' ਮੈਗਜ਼ੀਨ ਦੇ ਮਈ-ਜੂਨ-2021 ਅੰਕ ਵਿੱਚ ਡਾ. ਸੁਖਦੇਵ ਵੱਲੋਂ "ਮਜ਼ਦੂਰ ਵਿਰੋਧੀ ਕਿਰਤ ਸੋਧਾਂ" ਦੇ ਸਿਰਲੇਖ ਅਧੀਨ ਇਕ ਵਿਸਤ੍ਰਤ ਲੇਖ ਛਪਿਆ ਹੈ। ਬੀ.ਜੇ.ਪੀ. ਸਰਕਾਰ ਵੱਲੋਂ ਕਿਰਤ ਸੰਬੰਧੀ ਸਾਰੇ ਕਾਨੂੰਨਾਂ ਨੂੰ (ਲੇਖਕ ਅਨੁਸਾਰ 28) ਚਾਰ ਕੋਡਾਂ ਵਿੱਚ ਭੰਨ ਤੋੜ ਕਰਕੇ ਇਕੱਠਾ ਕਰ ਦਿੱਤਾ ਗਿਆ ਹੈ। ਇਸ ਆਰਟੀਕਲ ਵਿੱਚ ਇਹਨਾਂ ਚਾਰ ਕੋਡਾਂ ਦੀ ਇੱਕ-ਇੱਕ ਕਰਕੇ ਸੰਖੇਪ ਪਰ ਭਾਵ ਪੂਰਤ ਵਿਆਖਿਆ ਹੈ ਜਿਸ ਵਿਚ ਹਰ ਕੋਡ ਦਾ ਔਪਰੇਸ਼ਨਲ ਪੱਖ ਸਪੱਸ਼ਟ ਕੀਤਾ ਗਿਆ ਹੈ। ਇਸ ਆਰਟੀਕਲ ਵਿਚ ਦੇਸ਼ ਦੇ ਕਿਰਤੀ ਵਰਗ ਲਈ ਅਗਲੇ ਸੰਘਰਸ਼ ਦਾ ਰਸਤਾ ਕਿਸਾਨ ਸੰਘਰਸ਼ ਤੋਂ ਸੇਧਤ ਹੋਣ ਦੀ ਵਕਾਲਤ ਹੈ।

ਮਿਹਨਤ ਅਤੇ ਬਰੀਕ ਬੀਨੀ ਨਾਲ ਵਿਸ਼ੇ ਦੀ ਪੇਸ਼ਕਾਰੀ ਵਿਚ ਕਿਰਤੀ ਜਮਾਤ ਦੀ ਸਮਾਜ ਵਿਚ ਆਮਦ ਜਾਂ ਮਨੁੱਖੀ ਸਮਾਜ ਦੇ ਇਤਿਹਾਸ ਵਿਚ ਕਿਰਤੀ ਵਰਗ ਦੇ ਪੈਦਾ ਹੋਣ ਦਾ ਪ੍ਰਸੰਗ ਬੇਹੱਦ ਅਧੂਰਾ ਅਤੇ ਨਤੀਜੇ ਵਜੋਂ ਭੁਲੇਖੇ ਖੜ੍ਹੇ ਕਰਦਾ ਹੈ। ਤੱਥਾਂ ਦੀ ਸਚਾਈ ਨਾਲ ਟਕਰਾਉਂਦਾ ਹੈ। ਲੇਖਕ ਦੇ ਸ਼ਬਦ ਹਨ "ਭਾਰਤ ਵਿੱਚ ਸਰਮਾਏਦਾਰੀ ਦੀ ਉਤਪਤੀ ਦਾ ਇਤਿਹਾਸ ਇੱਕ ਵੱਖਰਾ ਵਿਸ਼ਾ ਹੈ। ਪਰ ਬਸਤੀਵਾਦੀ ਸਾਮਰਾਜੀ ਦੌਰ ਵਿਚੋਂ ਸਰਮਾਏਦਾਰੀ ਦੀ ਆਮਦ ਨਾਲ ਹੀ ਮਨੁੱਖੀ ਇਤਿਹਾਸ ਦੀ ਸਭ ਤੋਂ ਵੱਧ ਇਨਕਲਾਬੀ ਜਮਾਤ ਆਧੁਨਿਕ ਮਜ਼ਦੂਰ ਜਮਾਤ ਭਾਰਤੀ ਰੰਗਮੰਚ ਉੱਤੇ ਆਉਂਦੀ ਹੈ। ਉਦੋਂ ਤੋਂ ਹੀ ਮਜ਼ਦੂਰ ਜਮਾਤ ਦੇ ਸੰਘਰਸ਼ਾਂ ਦਾ ਇਤਿਹਾਸ ਸ਼ੁਰੂ ਹੋ ਜਾਂਦਾ ਹੈ।"

ਉਪਰੋਕਤ ਵਿੱਚ ਇੱਕ ਪਾਸੇ ਮਨੁੱਖੀ ਇਤਿਹਾਸ ਨਾਲ ਮਜ਼ਦੂਰ ਜਮਾਤ ਦੇ ਉਦੈ ਨੂੰ ਜੋੜਿਆ ਗਿਆ ਹੈ, ਦੂਜੇ ਪਾਸੇ ਭਾਰਤੀ ਰੰਗਮੰਚ ਉੱਤੇ ਇਸ ਦੀ ਆਮਦ ਨੂੰ ਬਸਤੀਵਾਦੀ ਸਾਮਰਾਜਵਾਦੀ ਦੌਰ ਵਿਚ ਸਰਮਾਏਦਾਰੀ ਦੀ ਆਮਦ ਨਾਲ ਜੋੜ ਕੇ ਇਸ ਕਿਰਤੀ ਜਮਾਤ ਦੇ ਉਦੈ ਨੂੰ ਭਾਰਤ ਵਿਸ਼ੇਸ਼ ਤੱਕ ਸੀਮਤ ਕਰਕੇ ਸਮਝਿਆ ਗਿਆ ਹੈ। ਜਦ ਕਿ ਸੱਚ ਇਹ ਹੈ ਕਿ ਕਿਰਤੀ ਜਮਾਤ ਦਾ ਉਦੈ ਭਾਰਤ ਵਿਸ਼ੇਸ਼ ਦਾ ਵਰਤਾਰਾ ਨਹੀਂ ਇਹ "ਮਨੁੱਖੀ ਇਤਿਹਾਸ ਦਾ" ਵਰਤਾਰਾ ਹੈ। ਜੇਕਰ ਇਹ ਮਨੁੱਖੀ ਇਤਿਹਾਸ ਦਾ ਵਰਤਾਰਾ ਹੈ ਤਾਂ ਇਸ ਦੇ ਉਦੈ ਦੀ ਕਹਾਣੀ ਯੂਰਪ ਦੀ ਉਦਯੋਗਿਕ ਕਰਾਂਤੀ ਤੋਂ ਸ਼ੁਰੂ ਕਰਨੀ ਬਣਦੀ ਹੈ।

ਇਸ ਦੇ ਨਾਲ ਹੀ ਲੇਖਕ "ਬਸਤੀਵਾਦ ਦੇ ਦੌਰ ਤੋਂ ਹੀ ਮਜ਼ਦੂਰਾਂ ਨੇ ਆਪਣੇ ਹੱਕਾਂ ਵਾਸਤੇ ਖਾਸ ਤੌਰ ਤੇ ਟ੍ਰੇਡ ਯੂਨੀਅਨ ਅਧਿਕਾਰਾਂ ਵਾਸਤੇ ਸ਼ਾਨਦਾਰ ਘੋਲ ਲੜੇ ਹਨ।" ਇਹ ਠੀਕ ਹੈ। ਪਰ ਇਹਨਾਂ ਸ਼ਾਨਦਾਰ ਘੋਲਾਂ ਦੀ ਪ੍ਰਾਚੀਨਤਾ ਨੂੰ ਸ਼ਹੀਦ ਭਗਤ ਸਿੰਘ ਦੇ ਅਸੰਬਲੀ ਬੰਬ ਸੁੱਟਣ ਨਾਲ ਜੋੜ ਦਿੱਤਾ ਗਿਆ ਹੈ। ਲੇਖਕ ਦੇ ਸ਼ਬਦ ਹਨ "ਦੇਸ਼ੀ ਵਿਦੇਸ਼ੀ ਸਰਮਾਏਦਾਰੀ ਨਾਲ ਟੱਕਰ ਦਾ ਇਤਿਹਾਸ ਭਾਰਤ ਦੀ ਮਜ਼ਦੂਰ ਜਮਾਤ ਵਾਸਤੇ ਨਵਾਂ ਨਹੀਂ ਹੈ। ਸ਼ਹੀਦ ਭਗਤ ਸਿੰਘ ਨੇ ਜਿਹਨਾਂ ਕਾਲੇ ਕਾਨੂੰਨਾਂ ਖਿਲਾਫ ਆਵਾਜ਼ ਬੁਲੰਦ ਕਰਨ ਵਾਸਤੇ ਅਸੰਬਲੀ ਵਿਚ ਬੰਬ ਸੁੱਟਿਆ ਸੀ ਉਹਨਾਂ ਵਿਚੋਂ ਇਕ 'ਸਨਅਤੀ ਵਿਵਾਦ ਬਿੱਲ' ਸਿੱਧਾ ਮਜ਼ਦੂਰ ਜਮਾਤ ਵਿਰੁੱਧ ਲਿਆਂਦਾ ਗਿਆ ਕਾਨੂੰਨ ਸੀ। ਲੇਖਕ ਦੇ ਸ਼ਬਦਾਂ ਅਨੁਸਾਰ-ਕਿਰਤ ਕਾਨੂੰਨਾਂ ਵਿਰੁੱਧ ਸੰਘਰਸ਼ ਸ਼ਹੀਦ ਭਗਤ ਸਿੰਘ ਤੋਂ ਸ਼ੁਰੂ ਹੋਏ ਦੱਸੇ ਜਾਂਦੇ ਪ੍ਰਤੀਤ ਹੁੰਦੇ ਹਨ। ਸ਼ਹੀਦ ਭਗਤ ਸਿੰਘ ਦੇ ਅਸੰਬਲੀ ਬੰਬ ਸੁੱਟਣ ਨਾਲ ਸਨਅਤੀ ਵਿਵਾਦ ਬਿਲ ਦਾ ਸੰਬੰਧ ਜ਼ਰੂਰ ਸੀ ਪਰ ਭਾਰਤ ਦੀ ਮਜ਼ਦੂਰ ਜਮਾਤ ਦੇ ਸੰਘਰਸ਼ਾਂ ਦਾ ਇਤਿਹਾਸ ਇਸ ਤੋਂ ਕਿਤੇ ਪਿਛਾਂਹ ਸ਼ੁਰੂ ਹੁੰਦਾ ਹੈ। ਸੋ ਇਕ ਪਾਸੇ ਕਿਰਤੀ ਜਮਾਤ ਦੇ ਉਦੈ ਹੋਣ ਦਾ ਪ੍ਰਸੰਗ ਵਿਆਖਿਆ ਮੰਗਦਾ ਹੈ ਅਤੇ ਦੂਜੇ ਪਾਸੇ ਕਿਰਤੀ ਵਰਗ ਦੇ ਸੰਘਰਸ਼ਾਂ ਦਾ ਸਹੀ ਪ੍ਰਸੰਗ ਵੀ ਅੱਧ ਵਿਚਾਲਿਉਂ ਫੜ ਲਿਆ ਗਿਆ ਹੈ।

ਸਭ ਤੋਂ ਅਖਰਵੀਂ ਪੇਸ਼ਕਾਰੀ ਕਿਰਤ ਕਾਨੂੰਨਾਂ ਦੇ ਬਣਨ ਦੇ ਬਿਰਤਾਂਤ ਨਾਲ ਜੁੜਵੀਂ ਹੈ। ਲੇਖਕ ਨੇ ਕਿਰਤ ਕਾਨੂੰਨਾਂ ਦੇ ਬਣਨ ਦੇ ਲਹੂ ਭਿੱਜੇ ਇਤਿਹਾਸ ਦਾ ਵਰਕਾ ਹੀ ਨਾ ਫੋਲਿਆ। ਸਗੋਂ ਕਿਰਤੀ ਦੀ ਭਲਾਈ ਲਈ ਬਣੇ ਕਾਨੂੰਨਾਂ ਨੂੰ ਕੀਨਜਵਾਦੀ ਅਰਥ ਸ਼ਾਸਤ੍ਰ ਦੇ ਕਲਿਆਣਕਾਰੀ ਉਪਾਵਾਂ ਨਾਲ ਜੋੜ ਦਿੱਤਾ। ਇਹ ਕਲਿਆਣਕਾਰੀ ਉਪਾਅ ਉਸਨੇ 1929-30 ਦੀ ਆਰਥਕ ਮੰਦੀ ਤੋਂ ਸਰਮਾਏਦਾਰੀ ਨੂੰ ਆਲਮੀ ਮੰਦੀ ਤੋਂ ਬਾਹਰ ਕੱਢਣ ਲਈ ਸੁਝਾਏ ਸਨ। ਕਿਰਤ ਕਾਨੂੰਨਾਂ ਦੀ ਪ੍ਰਾਪਤੀ ਦੀ ਲੜਾਈ ਵਿਚ ਕਿਰਤੀਆਂ ਨੂੰ ਇਕ ਵਰਗ ਦੇ ਰੂਪ ਵਿੱਚੋਂ ਪਹਿਚਾਣ ਦੇਣ ਵਾਲੇ ਵਿਦਵਾਨਾਂ ਕਾਰਲ ਮਾਰਕਸ ਅਤੇ ਏਂਜ਼ਲਜ਼ ਅਤੇ ਹੋਰਾਂ ਦਾ ਜ਼ਿਕਰ ਤੱਕ ਨਹੀਂ। ਇਹਨਾਂ ਵਿਦਵਾਨਾਂ ਦੇ ਗਿਆਨ ਤੋਂ ਸੇਧਤ ਮਜ਼ਦੂਰ ਜਮਾਤ ਵੱਲੋਂ ਅੱਠ ਘੰਟੇ ਕੰਮ ਦਿਹਾੜੀ ਦੇ ਲਹੂ ਵੀਟਵੇਂ ਲੜੇ ਗਏ ਘੋਲਾਂ ਦਾ ਜਿਕਰ ਹੀ ਨਹੀਂ। ਕਿਰਤ ਕਾਨੂੰਨਾਂ ਨੂੰ ਬਣਾਉਣ ਲਈ ਕਿਰਤੀਆਂ ਨੇ ਹਰ ਅਦਾਰੇ, ਹਰ ਦੇਸ਼ ਵਿਚ ਕੁਰਬਾਨੀਆਂ ਭਰੇ ਘੋਲ ਲੜੇ ਹਨ। ਸ਼ਿਕਾਗੋ ਦੇ

ਸ਼ਹੀਦਾਂ ਨੂੰ ਮਈ ਜੂਨ ਦੇ ਅੰਕ ਵਿਚ ਦੇਣ ਵਾਲੇ ਆਰਟੀਕਲ ਵਿੱਚ ਜੇਕਰ ਭੁਲਾਇਆ ਜਾਂਦਾ ਹੈ ਤਾਂ ਇਹ ਠੀਕ ਨਹੀਂ ਹੈ। ਯਾਦ ਰਹੇ "ਮਈ ਦਿਵਸ" ਨੂੰ ਯੂ.ਐਨ.ਓ. ਵੱਲੋਂ ਮਾਨਤਾ ਮਿਲਣੀ ਅਤੇ ਯੂ.ਐਨ.ਓ. ਵਿਚ ਆਈ.ਐਲ.ਓ. (ਅੰਤਰ ਰਾਸ਼ਟਰੀ ਕਿਰਤ ਸੰਗਠਨ) ਬਣਨਾ ਅਤੇ ਕਿਰਤੀਆਂ ਦੀ ਸੁਰੱਖਿਆ ਅਤੇ ਕਿਰਤ ਨੂੰ ਲੁੱਟ ਤੋਂ ਕੁਝ ਹੱਦ ਤੱਕ ਬਚਾਉਣ ਦੇ ਕਾਨੂੰਨਾਂ ਨੂੰ ਅੰਤਰ ਰਾਸ਼ਟਰੀ ਮਾਨਤਾ ਦਿਵਾਉਣ ਤੱਕ ਦੇ ਸਫ਼ਰ ਦਾ ਜਿਕਰ ਨਾ ਸਹੀ, ਹਵਾਲਾ ਤੱਕ ਵੀ ਲੇਖਕ ਨੇ ਨਹੀਂ ਦਿੱਤਾ। ਇਸ ਪ੍ਰਸੰਗ ਵਿਚ ਰੂਸ, ਚੀਨ ਅਤੇ ਦੂਜੇ ਸਮਾਜਵਾਦੀ ਦੇਸ਼ਾਂ ਦੀਆਂ ਸਰਕਾਰਾਂ ਦਾ ਬਹੁਤ ਵੱਡਾ ਯੋਗਦਾਨ ਸੀ। ਕਿਰਤ ਕਾਨੂੰਨਾਂ ਉੱਤੇ ਹਮਲਿਆਂ ਵਿਰੁੱਧ ਲੜਾਈ ਉਦੋਂ ਤੱਕ ਨਿੱਗਰ ਨਹੀ ਹੋ ਸਕਦੀ ਜਦੋਂ ਤੱਕ ਕਿਰਤ ਕਾਨੂੰਨਾਂ ਦੇ ਬਣਨ ਦੀ ਗਾਥਾ ਦਾ ਵਿਰਸਾ ਸੋਚ ਦਾ ਹਿੱਸਾ ਨਹੀਂ ਬਣਦਾ। ਕਿਉਂਕਿ ਇਸ ਵਿਰਸੇ ਦੇ ਗਿਆਨ ਸਦਕਾ ਹੀ ਕਿਰਤੀ ਵਰਗ ਅਤੇ ਪੂੰਜੀਪਤੀ ਵਰਗ ਦੇ ਟਕਰਾਵੇਂ ਸਰੋਕਾਰਾਂ ਦਾ ਭੇਦ ਸਮਝ ਆਵੇਗਾ। ਇਸ ਤੋਂ ਹੀ ਲੋੜੀਂਦੀ ਸਿਆਸੀ ਦਿਸ਼ਾ ਨਿਕਲੇਗੀ। ਕਿਸੇ ਵੀ ਇਤਿਹਾਸਕ ਵਰਤਾਰੇ ਨੂੰ ਅੱਧ ਵਿਚਾਲਿਉਂ ਫੜ ਕੇ ਸਮਝਣ ਜਾਂ ਸਮਝਾਉਣ ਦੀ ਕੋਸ਼ਿਸ਼ ਸਥਾਪਤੀ ਦੀ ਸੇਵਾ ਹੋ ਕੇ ਰਹਿ ਜਾਂਦੀ ਹੈ।

ਮਸ਼ੀਨੀਕਰਨ ਨਾਲ ਪੈਦਾਵਾਰੀ ਖਰਚਿਆਂ ਵਿਚ ਮਾਲਕਾਂ, ਉਦਯੋਗਪਤੀਆਂ ਦੇ ਖਰਚੇ ਵਿਚ ਆਟੋ ਮਸ਼ੀਨ ਉੱਤੇ ਖਰਚਾ ਵਧ ਰਿਹਾ ਹੈ ਅਤੇ ਉਸੇ ਅਨੁਪਾਤ ਵਿੱਚ ਕਿਰਤੀਆਂ ਦੀ ਗਿਣਤੀ ਘਟਣ ਨਾਲ ਕਿਰਤੀ ਵਰਗ ਦੇ ਹਿੱਸੇ ਦਾ ਕਿਰਤ ਫ਼ਲ ਘਟ ਰਿਹਾ ਹੈ। ਨਤੀਜੇ ਵਜੋਂ ਸਮਾਜ ਅੰਦਰ ਕੁੱਲ ਖਰੀਦ ਸ਼ਕਤੀ ਘੱਟਣ ਨਾਲ ਬਜ਼ਾਰ ਵਿਚ ਮੰਗ ਸੁੰਗੜ ਰਹੀ ਹੈ। ਜਿਸ ਦਾ ਅਸਰ ਉਤਪਾਦਨ ਵਿਚ ਵਾਧੇ ਦੀ ਲੋੜ ਹੀ ਨਹੀਂ ਰਹੇਗੀ। ਭਵਿੱਖ ਵਿੱਚ ਸਥਿਤੀ ਹੋਰ ਵਿਗੜੇਗੀ। ਕਿਸਾਨ ਸੰਘਰਸ਼ ਤੋਂ ਕਿਰਤੀ ਲੋਕਾਂ ਦੇ ਸੰਘਰਸ਼ ਨੂੰ ਮਿਲਣ ਵਾਲੀ ਊਰਜਾ ਅਤੇ ਸੇਧ ਨੂੰ ਡਾ. ਸੁਖਦੇਵ ਜੀ ਨੇ ਆਪਣੇ ਆਰਟੀਕਲ ਵਿਚ ਸਹੀ ਨੋਟ ਕੀਤਾ ਹੈ।


**ਸੁੱਚਾ ਸਿੰਘ ਖਟੜਾ**

**9417652947**


ਕਿਸੇ ਵੀ ਲਿਖਤ ਦਾ ਸਿਰਲੇਖ ਪਾਠਕ ਨੂੰ ਚੁੰਬਕ ਵਾਂਗ ਆਪਣੇ ਵੱਲ ਖਿੱਚਦਾ ਹੋਣਾ ਚਾਹੀਦਾ ਹੈ। ਵਰਨਾ ਲਿਖ਼ਤ ਕੋਲੋਂ ਪਾਠਕਾਂ ਵੱਲੋਂ ਪਾਸਾ ਵੱਟ ਕੇ ਲੰਘ ਜਾਣ ਦੀਆਂ ਸੰਭਾਵਨਾਵਾਂ ਤੋਂ ਇਨਕਾਰ ਕਰਨਾ ਔਖਾ ਜਿਹਾ ਲਗਦਾ ਹੈ। ਕੁਲਜੀਤ ਡੰਗਰਖੇੜਾ ਦੀ "ਮਾਨਸਿਕ ਮੰਦਤਾ" ਦੀ ਥਾਂ 'ਤੇ "ਮੰਦਬੁੱਧੀ ਦੇ ਕਾਰਨ ਅਤੇ ਬਚਾਅ" ਅਤੇ ਮਨੋਜ ਮਲਿਕ ਦੀ ਪੁਸਤਕ ਸਮੀਖਿਆ ''ਬੰਚ ਆਫ਼ ਥੌਟਸ'' ਦੀ ਥਾਂ "ਆਰ.ਐਸ.ਐਸ. ਦਾ ਅਸਲੀ ਚਿਹਰਾ" ਸਿਰਲੇਖ ਹੋਣੇ ਚਾਹੀਦੇ ਸਨ। ਲਿਖਤ ਦੇ ਅੰਦਰ ਅਜਿਹੇ ਸ਼ਬਦ ਬਾਰਾਂ ਖਾਂਦੇ ਹਨ।


**ਅਜੀਤ ਪ੍ਰਦੇਸੀ**


## ਰੱਬ-ਮਿੱਥ ਜਾਂ ਸੱਚ

*ਨਿਰਪਿੰਦਰ ਸਿੰਘ ਰਤਨ*

ਇਹ ਕਿਸੇ ਇਸਾਈ ਵਸੋਂ ਵਾਲੇ ਮੁਲਕ ਦੀ ਗੱਲ ਹੈ। ਉੱਥੇ ਹਰ ਐਤਵਾਰ ਇੱਕ ਚਰਚ ਵਿੱਚ ਲੋਕ ਇਕੱਠੇ ਹੁੰਦੇ। ਅਕਸਰ ਕਿਸੇ ਵਿਸ਼ੇ 'ਤੇ ਵਿਚਾਰ ਚਰਚਾ ਹੁੰਦੀ। ਇੱਕ ਦਿਨ ਦਾ ਵਿਸ਼ਾ ਸੀ, "God - a myth or a reality ?" ਚਰਚ ਦੇ ਬਾਹਰ ਇਸ ਵਿਸ਼ੇ ਦਾ ਵੱਡਾ ਬੈਨਰ ਲੱਗਾ ਸੀ। ਅੰਦਰ ਮੇਜ, ਕੁਰਸੀਆਂ 'ਤੇ ਹਾਜ਼ਰੀਨ ਬੈਠੇ ਸਨ। ਜਿਸ ਨੇ ਇਸ ਵਿਸ਼ੇ 'ਤੇ ਬੋਲਣਾ ਹੁੰਦਾ, ਮੇਜ 'ਤੇ ਪਈ ਘੰਟੀ ਦਬਾ ਦਿੰਦਾ। ਸਭ ਦਾ ਧਿਆਨ ਉੱਧਰ ਹੋ ਜਾਂਦਾ। ਮੈਂ ਵੀ ਇਸ ਵਿਸ਼ੇ 'ਤੇ ਬੋਲਣ ਦਾ ਮਨ ਬਣਾਇਆ। ਮੈਂ ਵੀ ਘੰਟੀ ਦਬਾ ਦਿੱਤੀ। ਸਰਦਾਰ ਵਾਲੇ ਪਹਿਰਾਵੇ ਕਰਕੇ ਸਾਰੇ ਉਤਸੁਕ ਸਨ ਕਿ ਮੈਂ ਕੀ ਕਹਾਂਗਾ। ਮੈਂ ਕਿਹਾ ਕਿ ਅੱਜ ਦਾ ਵਿਸ਼ਾ ਹੈ – ਕੀ ਪ੍ਰਭੂ ਇਕ ਮਿੱਥ ਹੈ ਜਾਂ ਅਸਲੀਅਤ ? ਤੁਹਾਡੇ ਵਿਸ਼ੇ ਦੇ ਵਿੱਚ ਹੀ ਇਸਦਾ ਜੁਆਬ ਛੁਪਿਆ ਹੋਇਆ ਹੈ। ਪ੍ਰਭੂ ਇੱਕ ਮਿੱਥ ਹੀ ਹੈ। ਅਸਲੀਅਤ ਹੁੰਦਾ ਤਾਂ ਤੁਸੀਂ ਚਰਚਾ ਹੀ ਕਿਉਂ ਕਰਦੇ ? ਕੀ ਤੁਸੀਂ ਇਸ ਵਿਸ਼ੇ 'ਤੇ ਕਦੇ ਚਰਚਾ ਕਰੋਗੇ ਕਿ Sun - a myth or a reality ? ਭਾਵ ਸੂਰਜ – ਇਕ ਮਿੱਥ ਜਾਂ ਅਸਲੀਅਤ ? ਜਾਂ "ਚੰਦ ਇੱਕ ਮਿੱਥ ਜਾਂ ਅਸਲੀਅਤ"।

ਬਿਲਕੁਲ ਨਹੀਂ। ਕਿਉਂਕਿ ਚੰਦ, ਸੂਰਜ ਅਸਲੀਅਤ ਹਨ। ਸਭ ਨੂੰ ਪਤਾ ਹੈ। ਇਸ 'ਤੇ ਚਰਚਾ ਦੀ ਗੁੰਜਾਇਸ਼ ਹੀ ਨਹੀਂ। ਪਰ "God- a myth or a reality ?" ਇਹ ਚਰਚਾ ਦਾ ਵਿਸ਼ਾ ਹੀ ਇਹ ਸਾਬਤ ਕਰਦਾ ਹੈ ਕਿ ਪ੍ਰਭੂ ਅਸਲੀਅਤ ਨਹੀਂ, ਮਿੱਥ ਹੈ।


***ਪੰਨਾ 50 ਦਾ ਬਾਕੀ...***


ਕਟਾਣੀ ਨੇ ਸੰਬੋਧਨ ਕੀਤਾ। ਸਵਾਲ-ਜਵਾਬ ਵੀ ਹੋਏ। ਇਸ ਗੋਸ਼ਟੀ ਲਈ ਬਲਜਿੰਦਰ ਸਲਾਣਾ, ਨਛੱਤਰ ਜਰਗੜੀ, ਗੁਰਦੀਪ ਹੋਲ, ਜਸਵੀਰ ਸਲਾਣਾ, ਨਵਦੀਪ ਹੋਲ, ਰਵਿੰਦਰ ਸਲਾਣਾ, ਸ਼ਮਸ਼ੇਰ ਸਲਾਣਾ, ਗੁਰਚਰਨ ਘੁਟੀਂਡ, ਮਾਨਵ ਘੁਟੀਂਡ, ਪ੍ਰੇਮਦੀਪ ਸਲਾਣਾ, ਅਮਨਦੀਪ ਘੁਟੀਂਡ ਆਦਿ ਨੇ ਸਰਗਰਮੀ ਨਾਲ ਕੰਮ ਕੀਤਾ।

# ਪੇਸ਼ਕਦਮੀਆਂ

**ਇਕਾਈ ਪਟਿਆਲਾ : ਜੋਤਿਸ਼ੀ ਦਾ ਪਰਦਾਫਾਸ਼**

ਭਾਦਸੋਂ ਸ਼ਹਿਰ ਤੋਂ ਕੁੱਝ ਦੂਰੀ 'ਤੇ ਸਥਿਤ ਬੱਸ ਅੱਡਾ ਦਿੱਤੂਪੁਰ ਜੱਟਾਂ ਵਿਖੇ ਦੰਦਰਾਲਾ ਰੋਡ 'ਤੇ ਚੱਲ ਰਹੇ ਇੱਕ ਕਥਿਤ ਸ਼ਿਵ ਸ਼ਕਤੀ ਜੋਤਿਸ਼ ਕੇਂਦਰ ਦਾ ਉਸ ਸਮੇਂ ਪਰਦਾਫਾਸ਼ ਹੋਇਆ ਜਦੋਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਪਟਿਆਲਾ ਦੇ ਸਰਗਰਮ ਮੈਂਬਰ ਸਤੀਸ਼ ਕੁਮਾਰ ਆਲੋਵਾਲ, ਰਘਵੀਰ ਸਿੰਘ ਬਬਲਾ ਰਾਜਪੁਰਾ, ਹਰਦੀਪ ਸਿੰਘ ਪੱਤਰਕਾਰ ਪੰਜਾਬੀ ਟ੍ਰਿਬਿਊਨ ਦੇ ਸਾਹਮਣੇ ਇਹ ਜੋਤਿਸ਼ੀ ਤਰਕਸ਼ੀਲਾਂ ਦੀਆਂ 23 ਸ਼ਰਤਾਂ 'ਚੋਂ ਕਿਸੇ ਇੱਕ 'ਤੇ ਵੀ ਖਰਾ ਨਾ ਉੱਤਰਿਆ ਬਲਕਿ ਜੋਤਿਸ਼ੀ ਨੇ ਮਾਫੀ ਮੰਗਦੇ ਹੋਏ ਅੱਗੇ ਤੋਂ ਅਜਿਹਾ ਨਾ ਕਰਨ ਤੋਂ ਤੋਬਾ ਕੀਤੀ। ਇਸ ਜੋਤਿਸ਼ ਕੇਂਦਰ ਦਾ ਮਾਲਕ ਵਰਿੰਦਰ ਕੁਮਾਰ ਪੁੱਤਰ ਸੰਕਲਪ ਸ਼ੰਕਰ ਵਾਸੀ ਜਲੰਧਰ ਖ਼ੁਦ 12ਵੀਂ ਪਾਸ ਹੈ। **-ਹਰਚੰਦ ਭਿੰਡਰ**

**ਜ਼ੋਨ ਜਲੰਧਰ**

**26 ਮਈ ਨੂੰ ਕਾਲਾ ਦਿਵਸ ਮਨਾਇਆ :**

**ਫਗਵਾੜਾ ਇਕਾਈ** - ਸੰਯੁਕਤ ਕਿਸਾਨ ਮੋਰਚਾ ਦੇ ਸੱਦੇ 'ਤੇ ਪਿੰਡ ਜਮਾਲਪੁਰ ਵਿਖੇ ਕਿਸਾਨ ਯੂਨੀਅਨ ਨਾਲ ਮਿਲ ਕੇ ਕੇਂਦਰ ਸਰਕਾਰ ਦਾ ਪੁਤਲਾ ਫੂਕਿਆਂ ਜਿਸ ਵਿਚ ਸੁਖਦੇਵ ਫਗਵਾੜਾ, ਜਸਵਿੰਦਰ ਸਿੰਘ, ਬਲਵਿੰਦਰ ਪ੍ਰੀਤ, ਹੈਡਮਾਸਟਰ ਗਿਆਨ ਚੰਦ, ਅਬਿਨਾਸ ਹਰਦਾਸਪੁਰ, ਸੁਰਿੰਦਰਪਾਲ ਪੱਦੀ, ਸੁਰਿੰਦਰਪਾਲ ਦੁਸਾਂਝ ਅਤੇ ਮਹਿੰਦਰ ਪਾਲ ਇੰਦਣਾ ਸ਼ਾਮਲ ਹੋਏ।

**ਸ਼ਾਹਕੋਟ ਇਕਾਈ** - ਮਲਸੀਆਂ ਵਿਖੇ ਹੋਏ ਪ੍ਰੋਗਰਾਮ ਵਿੱਚ ਪ੍ਰਿੰਸੀਪਲ ਮਨਜੀਤ ਸਿੰਘ ਅਤੇ ਅਮਨ ਬਾਗਪੁਰ ਸ਼ਾਮਲ ਹੋਏ।

**ਜਲੰਧਰ ਇਕਾਈ** - ਇਲਾਕੇ ਵਿੱਚ ਹੋਏ ਪ੍ਰੋਗਰਾਮ ਵਿਚ ਮੁਖੀ ਨਸੀਬ ਚੰਦ ਅਤੇ ਸਰਪੰਚ ਰਮੇਸ਼ ਚੋਹਕਾਂ ਸ਼ਾਮਲ ਹੋਏ।

**ਟਿੱਬਾ ਇਕਾਈ** - ਸੁਲਤਾਨਪੁਰ ਲੋਧੀ ਵਿਖੇ ਹੋਏ ਪ੍ਰੋਗਰਾਮ ਵਿੱਚ ਸੁਰਜੀਤ ਟਿੱਬਾ ਅਤੇ ਅਮਰਜੀਤ ਸਿੰਘ ਨੇ ਹਿੱਸਾ ਲਿਆ।

**ਬੁਲੋਵਾਲ ਇਕਾਈ** - ਬੁਲੋਵਾਲ ਬਸ ਸਟੈਂਡ 'ਤੇ ਹੋਏ ਪ੍ਰੋਗਰਾਮ ਵਿੱਚ ਇਕਾਈ ਦੇ ਦਸ ਮੈਂਬਰਾਂ ਨੇ ਭਾਗ ਲਿਆ।

**ਅੱਡਾ ਸਰਾਂ ਇਕਾਈ** - ਅੱਡਾ ਕਲੋਆ ਵਿਖੇ ਕੀਤੇ ਪ੍ਰੋਗਰਾਮ ਵਿੱਚ ਇਕਾਈ ਮੁਖੀ ਅਤੇ ਹੋਰ ਮੈਂਬਰਾਂ ਨੇ ਭਾਗ ਲਿਆ।

**ਭੂੰਗਾ ਇਕਾਈ** - ਭੂੰਗਾ ਵਿਖੇ ਹੋਏ ਪ੍ਰੋਗਰਾਮ ਵਿਚ ਮਾ. ਸੁਖਜੀਤ ਸਿੰਘ ਤੇ ਹੋਰ ਮੈਂਬਰਾਂ ਨੇ ਸ਼ਮੂਲੀਅਤ ਕੀਤੀ।

**5 ਜੂਨ ਦੇ ਸੰਯੁਕਤ ਕਿਸਾਨ ਮੋਰਚਾ ਦੇ ਕਾਲੇ ਕਾਨੂੰਨ ਦੀਆਂ ਕਾਪੀਆਂ ਸਾੜਨ ਦੇ ਐਕਸ਼ਨ ਵਿੱਚ ਸ਼ਮੂਲੀਅਤ**

**ਫਗਵਾੜਾ ਇਕਾਈ** - ਕੇਂਦਰੀ ਮੰਤਰੀ ਸੋਮ ਪ੍ਰਕਾਸ਼ ਦੇ ਘਰ ਅੱਗੇ ਕੀਤੇ ਐਕਸ਼ਨ ਵਿਚ ਸੁਖਦੇਵ ਫਗਵਾੜਾ, ਜਸਵਿੰਦਰ ਸਿੰਘ, ਚਰਨ ਦਾਸ, ਹੈਡਮਾਸਟਰ ਗਿਆਨ ਚੰਦ, ਅਬਿਨਾਸ ਹਰਦਾਸਪੁਰ, ਸੁਰਿੰਦਰਪਾਲ ਪੱਦੀ, ਸੁਰਿੰਦਰਪਾਲ ਦੁਸਾਂਝ ਅਤੇ ਮਹਿੰਦਰਪਾਲ ਇੰਦਣਾ ਨੇ ਭਾਗ ਲਿਆ।

**ਸ਼ਾਹਕੋਟ** - ਨਕੋਦਰ ਵਿਖੇ ਕੀਤੇ ਪ੍ਰੋਗਰਾਮ ਵਿਚ ਇਕਾਈ ਵੱਲੋਂ ਪ੍ਰਿੰਸੀਪਲ ਮਨਜੀਤ ਸਿੰਘ ਅਤੇ ਬਿੱਟੂ ਰੂਪੇਵਾਲੀ ਨੇ ਸ਼ਮੂਲੀਅਤ ਕੀਤੀ।

**ਜਲੰਧਰ** - ਕਿਸਾਨ ਮੋਰਚਾ ਦੇ ਇਸ ਪ੍ਰੋਗਰਾਮ ਵਿੱਚ ਇਕਾਈ ਮੁਖੀ ਨਸੀਬ ਚੰਦ ਅਤੇ ਸਰਪੰਚ ਰਮੇਸ਼ ਚੌਹਕਾਂ ਨੇ ਭਾਗ ਲਿਆ।

**ਟਿੱਬਾ** - ਪਿੰਡ ਟਿੱਬਾ ਵਿਖੇ ਹੋਏ ਪ੍ਰੋਗਰਾਮ ਵਿਚ ਇਕਾਈ ਦੇ ਆਗੂ ਸੁਰਜੀਤ ਟਿੱਬਾ, ਮਾ. ਜਸਬੀਰ ਸਿੰਘ, ਮਾ. ਰਾਮ ਸਿੰਘ ਅਤੇ ਜਗਦੀਪ ਸਿੰਘ ਨੇ ਭਾਗ ਲਿਆ।

**ਬੁਲੋਵਾਲ** - ਹੁਸ਼ਿਆਰਪੁਰ ਵਿਖੇ ਕੀਤੇ ਪ੍ਰੋਗਰਾਮ ਵਿੱਚ ਇਕਾਈ ਮੈਂਬਰਾਂ ਬਲਵਿੰਦਰ ਸਿੰਘ, ਮਾ. ਮਦਨ ਲਾਲ, ਜਸਵੰਤ ਸਿੰਘ, ਪਰਮਜੀਤ ਕਾਲਕਟ, ਕਰਨੈਲ ਸਿੰਘ, ਪਰਗਟ ਸਿੰਘ ਅਤੇ ਰਣਯੋਧ ਸਿੰਘ ਨੇ ਸ਼ਮੂਲੀਅਤ ਕੀਤੀ।

**ਬੁੱਧੀਜੀਵੀਆਂ ਦੀ ਰਿਹਾਈ ਲਈ ਹੋਏ ਪ੍ਰੋਗਰਾਮ ਵਿੱਚ ਸ਼ਮੂਲੀਅਤ**

**ਫਗਵਾੜਾ ਇਕਾਈ** - ਸਥਾਨਕ ਪੱਧਰ ਦੇ ਇਨਸਾਫ਼ਪਸੰਦ ਲੋਕਾਂ ਨਾਲ ਮਿਲ ਕੇ 14 ਜੂਨ ਨੂੰ ਜੀ.ਟੀ. ਰੋਡ 'ਤੇ ਹੱਥਾਂ ਵਿੱਚ ਬੁੱਧੀਜੀਵੀਆਂ ਦੀ ਰਿਹਾਈ ਦੇ ਮਾਟੋ ਫੜ੍ਹ ਕੇ ਮਨੁੱਖੀ ਚੇਨ ਬਣਾਈ ਜਿਸ ਦੀ ਅਗਵਾਈ ਫਗਵਾੜਾ ਇਕਾਈ ਨੇ ਕੀਤੀ ਜਿਸ ਵਿਚ ਇਕਾਈ ਮੈਂਬਰ ਮਾ. ਸੁਖਦੇਵ ਫਗਵਾੜਾ, ਇਕਾਈ ਮੁਖੀ ਸੁਰਿੰਦਰਪਾਲ ਪੱਦੀ, ਸੁਰਿੰਦਰਪਾਲ ਦੁਸਾਂਝ, ਜਸਵਿੰਦਰ ਸਿੰਘ ਨਾਇਬ ਤਹਿਸਲੀਦਾਰ, ਅਬਿਨਾਸ ਹਰਦਾਸਪੁਰ, ਪ੍ਰਿੰਸੀਪਲ ਕੇਵਲ ਸਿੰਘ, ਪ੍ਰੋ. ਜਸਕਰਨ ਸਿੰਘ ਅਤੇ ਹੈਡਮਾਸਟਰ ਗਿਆਨ ਚੰਦ ਸ਼ਾਮਲ ਹੋਏ।

15 ਜੂਨ ਨੂੰ ਜਮਹੂਰੀ ਅਧਿਕਾਰ ਸਭਾ ਪੰਜਾਬ, ਤਰਕਸ਼ੀਲ ਸੁਸਾਇਟੀ ਜੋਨ ਜਲੰਧਰ, ਦੇਸ਼ਭਗਤ ਯਾਦਗਾਰ ਹਾਲ ਜਲੰਧਰ ਅਤੇ ਹੋਰ ਜ਼ਮਹੂਰੀ ਜਥੇਬੰਦੀਆਂ ਵੱਲੋਂ ਮਿਲ ਕੇ ਜਲੰਧਰ ਵਿਖੇ ਕਰਵਾਏ ਸੈਮੀਨਾਰ ਵਿੱਚ, ਜਿਸ ਦੇ ਮੁੱਖ ਬੁਲਾਰੇ ਪ੍ਰੋਫੈਸਰ ਜਗਮੋਹਣ ਸਿੰਘ, ਜਰਨਲ ਸਕੱਤਰ, ਜਮਹੂਰੀ ਅਧਿਕਾਰ ਸਭਾ, ਪੰਜਾਬ ਸਨ, ਜਲੰਧਰ ਜੋਨ ਦੇ ਮੈਂਬਰਾਂ ਨੇ ਵੱਡੀ ਗਿਣਤੀ ਵਿਚ ਸ਼ਮੂਲੀਅਤ ਕੀਤੀ। **– ਸੁਖਦੇਵ ਫਗਵਾੜਾ**

**ਇਕਾਈ ਗੜ੍ਹਸ਼ੰਕਰ : ਪੁਤਲਾ ਫੂਕ ਮੁਜ਼ਾਹਰਾ**

ਸੰਯੁਕਤ ਕਿਸਾਨ ਮੋਰਚੇ ਦੀ ਹਮਾਇਤ ਕਰਦਿਆਂ ਪਿੰਡ

ਕੁੱਲੇਵਾਲ ’ਚ ਪੁਤਲਾ ਫੂਕ ਮੁਜ਼ਾਹਰਾ ਕਰਕੇ ਕਾਲਾ ਦਿਵਸ ਮਨਾਇਆ ਗਿਆ। ਲੋਕ ਜਾਗਰੂਕਤਾ ਦੇ ਬੈਨਰ ਲੈ ਕੇ ਕਾਲੇ ਝੰਡੇ ਚੁੱਕ ਕਾਲੇ ਕਨੂੰਨ ਰੱਦ ਕਰਨ ਦੀ ਮੰਗ ਨੂੰ ਲੈ ਕੇ ਕੇਂਦਰ ਸਰਕਾਰ ਵਿਰੁੱਧ ਜੰਮਕੇ ਨਾਅਰੇਬਾਜੀ ਕੀਤੀ। ਇਸ ਮੌਕੇ ਪਿੰਡ ਦੇ ਸਰਪੰਚ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਜ਼ੋਨ ਨਵਾਂ ਸ਼ਹਿਰ ਦੇ ਮੁਖੀ ਜੋਗਿੰਦਰ ਕੁੱਲੇਵਾਲ, ਮਾਸਟਰ ਨਰੇਸ਼, ਗੁਰਨਾਮ ਸਿੰਘ, ਸੰਯੁਕਤ ਕਿਸਾਨ ਮੋਰਚੇ ਦੇ ਆਗੂ ਮਾ. ਬਲਵੰਤ ਰਾਮ ਆਦਿ ਬੁਲਾਰਿਆਂ ਨੇ ਸੰਬੋਧਨ ਕੀਤਾ। ਇਸ ਮੌਕੇ ਪ੍ਰਿੰਸੀਪਲ ਕਮਲਜੀਤ ਕੌਰ, ਸੁਰਿੰਦਰ ਕੌਰ ਸਾਬਕਾ ਸਰਪੰਚ, ਦਵਿੰਦਰ ਕੌਰ ਸਾਬਕਾ ਸਰਪੰਚ, ਕੁਲਵਿੰਦਰ ਕੌਰ, ਅਨੀਤਾ ਰਾਣੀ, ਮਨਜੀਤ ਕੌਰ, ਗੁਰਚਰਨ ਕੌਰ, ਕਮਲਜੀਤ ਕੌਰ, ਹਰਜਿੰਦਰ ਕੌਰ ਬੇਬੀ, ਆਸ਼ਾ ਰਾਣੀ ਭੱਲਾ, ਪਰਮਜੀਤ ਕੌਰ, ਜੋਗਿੰਦਰ ਕੌਰ, ਰੇਸ਼ਮ ਕੌਰ, ਰਾਮ ਲਾਲ, ਅਮਰਜੀਤ ਸਿੰਘ, ਜਸਪ੍ਰੀਤ ਸਿੰਘ, ਜਗਤਾਰ ਸਿੰਘ ਮੋਰਾਂਵਾਲੀ, ਮਹਿੰਗਾ ਸਿੰਘ, ਸੁਰਜੀਤ ਸਿੰਘ, ਬਲਵਿੰਦਰ ਸਿੰਘ ਬੱਲ, ਗੁਰਪ੍ਰੀਤ ਸਿੰਘ ਗੋਪੀ ਆਦਿ ਹਾਜ਼ਰ ਸਨ। ਇਸ ਤੋਂ ਇਲਾਵਾ ਮਜ਼ਦੂਰ ਦਿਵਸ ’ਤੇ ਕਿਰਤੀ ਕਿਸਾਨ ਯੂਨੀਅਨ ਵੱਲੋਂ ਨਵਾਂਸ਼ਹਿਰ ’ਚ ਕਰਵਾਏ ਨਾਟਕ ਮੇਲੇ ਦੌਰਾਨ ਅਤੇ ਹੋਰ ਵੱਖ-ਵੱਖ ਥਾਈਂ ਚੱਲ ਰਹੇ ਲਗਾਤਾਰ ਕਿਸਾਨ ਮੋਰਚਿਆਂ ਵਾਲੇ ਥਾਵਾਂ ’ਤੇ ਜੋਗਿੰਦਰ ਕੁੱਲੇਵਾਲ ਦੀ ਅਗਵਾਈ ’ਚ ਤਰਕਸ਼ੀਲ ਸਾਹਿਤ ਦੇ ਸਟਾਲ ਲਗਾਏ ਗਏਸ਼। ਇਨ੍ਹਾਂ ਪ੍ਰੋਗਰਾਮਾਂ ’ਚ ਪ੍ਰਿੰਸੀਪਲ ਕਮਲਜੀਤ ਕੌਰ, ਸੱਤਪਾਲ ਸਲੋਹ ਅਤੇ ਗੁਰਨਾਮ ਹਾਜੀਪੁਰੀਏ ਨੇ ਵਿਸ਼ੇਸ਼ ਸਹਿਯੋਗ ਦਿੱਤਾ। **-ਜੋਗਿੰਦਰ ਕੁੱਲੇਵਾਲ**

**ਇਕਾਈ ਮੋਹਾਲੀ, ਖਰੜ, ਚੰਡੀਗੜ੍ਹ : ਜੇਲ੍ਹਾਂ ਵਿੱਚ ਜਬਰੀ ਡੱਕੇ ਬੁੱਧੀਜੀਵੀਆਂ ਦੇ ਹੱਕ ਵਿਚ ਰੋਸ ਪ੍ਰਦਰਸ਼ਨ**

ਪੰਜਾਬ ਭਰ ਵਿਚ ਮਣਾਏ ਜਾ ਰਹੇ ਵਿਰੋਧ ਪੰਦਰਵਾੜੇ ਤਹਿਤ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੱਦੇ ’ਤੇ ਇਕਾਈ ਮੋਹਾਲੀ, ਖਰੜ, ਚੰਡੀਗੜ੍ਹ ਦੇ ਮੈਂਬਰਾਂ ਵੱਲੋਂ ਰੰਗਕਰਮੀਆਂ, ਲੇਖਕਾਂ, ਬੁੱਧੀਜੀਵੀਆਂ ਅਤੇ ਇਨਸਾਫ ਪਸੰਦ ਕਾਰਕੁੰਨਾਂ ਦੇ ਸਹਿਯੋਗ ਨਾਲ ਇਕ ਰੋਸ ਪ੍ਰਦਰਸ਼ਨ ਮੋਹਾਲੀ ਦੇ ਫੇਜ਼ 7 ਚੌਂਕ ਵਿੱਚ ਕੀਤਾ ਗਿਆ। ਰੋਸ ਪ੍ਰਦਰਸ਼ਨ ਮੌਕੇ ‘ਮੁਜ਼ਾਹਰਾਕਾਰੀਆਂ’ ਵੱਲੋਂ ਮੂੰਹ ’ਤੇ ਕਾਲੀਆਂ ਪੱਟੀਆਂ ਬੰਨ੍ਹੀਆਂ ਹੋਈਆਂ ਸਨ, ਅਤੇ ਬਹੁਤ ਸਾਰੀਆਂ ਤਖ਼ਤੀਆਂ ਅਤੇ ਬੈਨਰ ਹੱਥ ਵਿੱਚ ਚੁੱਕੇ ਹੋਏ ਸਨ ਜਿਹਨਾਂ ਉੱਪਰ ਲੋਕਤੰਤਰ-ਪੱਖੀ ਅਤੇ ਫਾਸ਼ੀਵਾਦ ਵਿਰੋਧੀ ਨਾਹਰੇ ਲਿਖੇ ਹੋਏ ਸਨ। ਇਸ ਮੌਕੇ ਤਰਕਸ਼ੀਲ ਸੁਸਾਇਟੀ ਦੇ ਆਗੂਆਂ ਜਸਵੰਤ ਮੋਹਾਲੀ, ਗੁਰਪ੍ਰੀਤ ਖਰੜ, ਸਤਨਾਮ ਦਾਉਂ, ਉੱਘੇ ਨਾਟਕਕਾਰ ਸਾਹਿਬ ਸਿੰਘ, ਕੇਂਦਰੀ ਲੇਖਕ ਸਭਾ ਦੇ ਜਨਰਲ ਸਕੱਤਰ ਸੁਖਦੇਵ ਸਿਰਸਾ, ਪੰਜਾਬ ਯੂਨੀਵਰਸਿਟੀ ਦੇ ਪ੍ਰੋ. ਆਮਿਰ ਸੁਲਤਾਨਾ ਆਦਿ ਦੁਆਰਾ ਸੰਬੋਧਨ ਕੀਤਾ ਗਿਆ।

ਇਸੇ ਮੌਕੇ ਮਾਸਟਰ ਜਰਨੈਲ ਕ੍ਰਾਂਤੀ, ਕੁਲਵਿੰਦਰ ਨਗਾਰੀ, ਲੈਕ. ਸੁਰਜੀਤ ਸਿੰਘ, ਇਕਬਾਲ ਸਿੰਘ, ਗੋਰਾ ਹੋਸ਼ਿਆਰਪੁਰੀ, ਡਾ, ਮਜੀਦ ਆਜ਼ਾਦ ਅਤੇ ਅਧਿਆਪਕ ਆਗੂ ਯਸ਼ਪਾਲ ਹਾਜ਼ਰ ਸਨ।

**ਡਾ. ਮਜੀਦ ਆਜ਼ਾਦ**

**ਇਕਾਈ ਅੰਮ੍ਰਿਤਸਰ : ਰੋਸ ਰੈਲੀ**

1. ਦਿੱਲੀ ਵਿਖੇ ਖੇਤੀ ਕਾਨੂੰਨਾਂ ਨੂੰ ਰੱਦ ਕਰਵਾਉਣ ਲਈ ਚਲ ਰਹੇ ਕਿਸਾਨ ਅੰਦੋਲਨ ਨੂੰ 26 ਮਈ ਨੂੰ ਛੇ ਮਹੀਨੇ ਪੂਰੇ ਹੋਣ ਦੇ ਮੌਕੇ ਉੱਤੇ ਸੰਯੁਕਤ ਕਿਸਾਨ ਮੋਰਚੇ ਵੱਲੋਂ ਅੰਮ੍ਰਿਤਸਰ ਵਿਖੇ ਭਾਜਪਾ ਸੰਸਦ ਮੈਂਬਰ ਸ਼ਵੇਤ ਮਲਿਕ ਦੀ ਰਿਹਾਇਸ਼ ਅੱਗੇ ਕੀਤੀ ਰੈਲੀ ਵਿੱਚ ਇਕਾਈ ਦੇ ਆਗੂਆਂ ਨੇ ਭਰਵੀਂ ਸ਼ਮੂਲੀਅਤ ਕੀਤੀ।

2. ਜਮਹੂਰੀ ਅਧਿਕਾਰ ਸਭਾ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਅੰਮ੍ਰਿਤਸਰ ਇਕਾਈ ਵੱਲ ਬੀ. ਕੇ. ਯੂ. ਉਗਰਾਹਾਂ, ਜਮਹੂਰੀ ਕਿਸਾਨ ਸਭਾ, ਆਲ ਇੰਡੀਆ ਕਿਸਾਨ ਸਭਾ, ਡੀ.ਟੀ.ਐਫ., ਇਪਟਾ ਅਤੇ ਫੋਕਲੋਰ ਰਿਸਰਚ ਅਕਾਦਮੀ ਦੇ ਸਹਿਯੋਗ ਨਾਲ ਭੀਮਾ ਕੋਰੇਗਾਓਂ ਅਤੇ ਦਿੱਲੀ ਹਿੰਸਾ ਸਾਜ਼ਿਸ਼ ਹੇਠ ਪਿਛਲੇ ਤਿੰਨ ਸਾਲਾਂ ਤੋਂ ਜੇਲ੍ਹਾਂ ਵਿਚ ਨਜ਼ਰਬੰਦ ਬੁੱਧੀਜੀਵੀਆਂ ਦੀ ਬਿਨ੍ਹਾਂ ਸ਼ਰਤ ਰਿਹਾਈ ਦੀ ਮੰਗ ਨੂੰ ਲੈ ਕੇ ਸਥਾਨਕ ਕੰਪਨੀ ਬਾਗ ਵਿਖੇ 16 ਜੂਨ ਨੂੰ ਇਕ ਰੋਸ ਕਨਵੈਨਸ਼ਨ ਕੀਤੀ ਗਈ ਅਤੇ ਰੋਸ ਮਾਰਚ ਵੀ ਕੀਤਾ ਗਿਆ ਇਸ ਮੌਕੇ ਡਾ. ਪਰਮਿੰਦਰ ਸਿੰਘ, ਸੁਖਦੇਵ ਸਿੰਘ ਕੋਕਰੀ ਕਲਾਂ, ਰਤਨ ਸਿੰਘ ਰੰਧਾਵਾ, ਗੁਰਬਚਨ ਸਿੰਘ, ਅਮਰਜੀਤ ਭੱਲਾ, ਅਸ਼ਵਨੀ ਅਵਸਥੀ, ਬਲਵਿੰਦਰ ਦੁਧਾਲਾ, ਯਸ਼ਪਾਲ ਝਬਾਲ, ਪ੍ਰਮੋਦ ਕੁਮਾਰ ਨੇ ਸੰਬੋਧਨ ਕੀਤਾ।

ਇਨ੍ਹਾਂ ਮੌਕਿਆਂ ਉੱਤੇ ਅੰਮ੍ਰਿਤਸਰ ਇਕਾਈ ਆਗੂਆਂ ਜਸਪਾਲ ਬਾਸਰਕਾ, ਅਸ਼ਵਨੀ ਕੁਮਾਰ, ਸੁਮੀਤ ਸਿੰਘ, ਮਾਸਟਰ ਕੁਲਜੀਤ ਵੇਰਕਾ, ਮੇਜਰ ਸਿੰਘ, ਬਲਦੇਵ ਰਾਜ ਵੇਰਕਾ, ਰਾਜ ਕੁਮਾਰ ਵੇਰਕਾ, ਬੀ.ਐਮ. ਸਿੰਘ, ਐਡਵੋਕੇਟ ਅਸ਼ੋਕ ਭਗਤ, ਗੁਰਪਾਲ ਗੁਰੀ, ਰਮੇਸ਼ ਯਾਦਵ, ਲਖਵਿੰਦਰ ਗਿੱਲ ਅਮਰਜੀਤ ਵੇਰਕਾ, ਜਨਕ ਰਾਜ, ਬਲਬੀਰ ਮੂਧਲ ਆਦਿ ਨੇ ਸ਼ਮੂਲੀਅਤ ਕੀਤੀ। **-ਸੁਮੀਤ ਸਿੰਘ**

**ਇਕਾਈ ਜਰਗ : ਵਿਚਾਰ ਗੋਸ਼ਟੀ**

6 ਜੂਨ ਨੂੰ ਪਿੰਡ ਸਲਾਣਾ ਵਿਖੇ “ਵਿਚਾਰਵਾਦ ਅਤੇ ਪਦਾਰਥਵਾਦ” ਵਿਸ਼ੇ ’ਤੇ ਵਿਚਾਰ ਗੋਸ਼ਟੀ ਕਰਵਾਈ ਗਈ ਜਿਸ ਵਿਚ ਮੁੱਖ ਬੁਲਾਰੇ ਦੇ ਤੌਰ ’ਤੇ ਤਰਕਸ਼ੀਲ ਆਗੂ ਦਲਵੀਰ

***...ਬਾਕੀ ਪੰਨਾ 48 ’ਤੇ***

# ਪ੍ਰਾਪਤ ਆਰਥਿਕ ਸਹਾਇਤਾ

**'ਤਰਕਸ਼ੀਲ' ਮੈ.ਗਜ਼ੀਨ ਲਈ**

1. ਨਰੰਜਨ ਸਿੰਘ ਜੰਡੂ, ਪਿੰਡ ਗਹਿਰੀ ਭਾਗੀ ਵੱਲੋਂ ਆਪਣੀ ਪਤਨੀ ਮੁਖਤਿਆਰ ਕੌਰ ਦੀ ਯਾਦ ਵਿੱਚ — 1,100

**ਇਕਾਈ ਬਠਿੰਡਾ**

**ਜ਼ੋਨ, ਇਕਾਈ ਦੀਆਂ ਸਰਗਰਮੀਆਂ ਲਈ ਖਰੀਦੇ ਦਫ਼ਤਰ ਨੂੰ ਆਈ ਸਹਾਇਤਾ**

1. ਬਲਦੇਵ ਸਿੰਘ, ਜ਼ੋਨ ਆਗੂ — 10,000
2. ਰਾਜਪਾਲ ਸਿੰਘ (ਲੇਖਕ ਅਤੇ ਚਿੰਤਕ) — 20,000
3. ਰਣਜੀਤ ਸਿੰਘ, ਸੀਨੀਅਰ ਤਰਕਸ਼ੀਲ ਆਗੂ — 10,000
4. ਰਾਮ ਸਿੰਘ ਨਿਰਮਾਣ, ਮੁਖੀ ਬਠਿੰਡਾ ਜ਼ੋਨ — 30,000
5. ਨਵਚੇਤਨਪ੍ਰੀਤ (ਕੈਨੇਡਾ) ਪੁੱਤਰੀ ਰਣਜੀਤ ਸਿੰਘ (ਪੀ.ਆਰ. ਹੋਣ ਦੀ ਖੁਸ਼ੀ ਵਿੱਚ) — 10,000
6. ਨਵਕਿਰਨਪ੍ਰੀਤ ਪੁੱਤਰੀ ਰਣਜੀਤ ਸਿੰਘ — 5,000
7. ਡਾ. ਨਿਰਮਲ ਫੱਲੜ — 5,000
8. ਡਾ. ਰਾਜ ਕੁਮਾਰ ਬਾਂਸਲ — 1,000
9. ਗਿਆਨ ਸਿੰਘ — 10,000
10. ਡਾ. ਗੁਰਮੇਲ ਸਿੰਘ ਮੌਜੀ, ਅਮਰਜੀਤ ਕੌਰ ਮੈਮੋਰੀਅਲ ਚੈਰੀਟੇਬਲ ਟਰਸਟ, ਬਠਿੰਡਾ — 5,000
11. ਡਾ. ਐਸ. ਐਸ. ਗਰੇਵਾਲ — 1,000
12. ਨਰੰਜਨ ਸਿੰਘ ਜੰਡੂ ਪਿੰਡ ਗਹਿਰੀ ਭਾਗੀ ਵੱਲੋਂ ਆਪਣੀ ਪਤਨੀ ਮੁਖਤਿਆਰ ਕੌਰ ਦੀ ਯਾਦ 'ਚ — 500
13. ਕੇਵਲ ਆਰਟਸ ਵੱਲੋਂ ਆਪਣੇ ਪਿਤਾ ਦੇਸ ਰਾਜ ਜੀ ਦੀ ਬਰਸੀ 'ਤੇ — 1,000
14. ਸ਼ੁਭਪ੍ਰੇਮ ਬਰਾੜ, ਬਠਿੰਡਾ — 10,000
15. ਮੱਖਣ ਸਿੰਘ Ex. SDO. PSPCL ਜੁਝਾਰ ਸਿੰਘ ਨਗਰ ਬਠਿੰਡਾ — 2,100
16. ਜਸਦੀਪ ਕੌਰ, ਪੰਜਾਬੀ ਮਿਸਟਰੈੱਸ ਸ.ਮਿ.ਸ. ਢੇਲਵਾਂ (ਸੇਵਾ ਨਵਿਰਤੀ ਤੇ) — 1,000

**ਇਕਾਈ ਮੌੜ**

1. ਰਾਜ ਮਹਿੰਦਰ ਸਿੰਘ ਕੋਟ ਭਾਰਾ, ਸੀਨੀ. ਮੀਤ ਪ੍ਰਧਾਨ ਬੀ.ਕੇ.ਯੂ. ਡਕੌਂਦਾ (ਬਠਿੰਡਾ) ਵੱਲੋਂ ਆਪਣੀ ਮਾਤਾ ਸਤਿਕਾਰਤ ਕੁਲਵੰਤ ਕੌਰ ਪਤਨੀ ਇਕਬਾਲ ਸਿੰਘ ਜੀ ਦੀ ਯਾਦ ਵਿਚ — 1000

**ਇਕਾਈ ਮੁਹਾਲੀ**

1. ਕੰਵਲਦੀਪ ਸਿੰਘ ਫਰੀਦਕੋਟ — 2000
2. ਸੁਰਿੰਦਰ ਕੌਰ ਗਰੇਵਾਲ, ਫੇਜ–5, ਮੁਹਾਲੀ (ਮਜਦੂਰ ਦਿਵਸ 'ਤੇ) — 1000

**ਸੁਸਾਇਟੀ ਸਹਾਇਤਾ**

ਮੇਜਰ ਸਿੰਘ ਸ਼ਹਿਣਾ (ਆਪਣੇ ਦੋਹਤੇ ਅਵੀਜੀਤ ਸਿੰਘ ਪੁੱਤਰ ਦਲਜੀਤ ਸਿੰਘ ਪੱਤੀ/ ਕੁਲਵਿੰਦਰ ਕੌਰ ਦੇ ਜਨਮ ਦੀ ਖੁਸ਼ੀ ਵਿੱਚ) — 1100

**ਲਾਈਫ਼ ਮੈਂਬਰਸ਼ਿਪ**

ਸੁਖਵੰਤ ਸਿੰਘ ਸਪੁੱਤਰ ਅਜੀਤ ਸਿੰਘ, ਨਾਜ਼ੂ ਸ਼ਾਹ ਮਿਸਰੀਵਾਲਾ (ਫਿਰੋਜ਼ਪੁਰ) ਰਾਹੀਂ ਅਵਤਾਰਦੀਪ — 1500

## ਸੁਖਦ ਸੁਨੇਹਾ

ਏਸ਼ੀਅਨ ਰੈਸਨੇਲਿਸਟ ਸੁਸਾਇਟੀ ਗ੍ਰੇਟ ਬ੍ਰਿਟੇਨ ਦੇ ਟਰੱਸਟੀ ਤੇ ਸਾਬਕਾ ਜਨਰਲ ਸਕੱਤਰ ਸਚਦੇਵ ਵਿਰਦੀ/ਮੀਤੋ ਵਿਰਦੀ ਦੇ ਘਰ 24 ਸਾਲ ਦੀ ਲੰਬੀ ਉਡੀਕ ਬਾਅਦ ਘਰ ਆਏ ਨੰਨ੍ਹੇ ਬਾਲ ਕਰਨਵੀਰ ਵਿਰਦੀ (ਪੁੱਤਰ ਮਨੋਜ/ਬਲਦੀਪ ਵਿਰਦੀ) ਦੇ ਜਨਮ ਦੀ ਖੁਸ਼ੀ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ 10,000 ਰੁਪਏ ਦਾ ਸਹਾਇਤਾ ਰੂਪੀ ਸਨਮਾਨ ਭੇਜਿਆ ਹੈ। ਜਿਕਰਯੋਗ ਹੈ ਕਿ ਪਰਿਵਾਰ ਨੇ ਲੰਬਾ ਸਮਾਂ ਵਿਗਿਆਨ 'ਤੇ ਟੇਕ ਰਖਦਿਆਂ ਅੰਧਵਿਸਵਾਸਾਂ, ਸੁੱਖਣਾਂ ਤੇ ਅਰਦਾਸਾਂ ਦੇ ਔਝੜ ਰਾਹਾਂ ਨੂੰ ਤਿਆਗਿਆ। ਵਿਗਿਆਨਕ ਸੋਚ ਨੂੰ ਪ੍ਰਣਾਏ ਵਿਰਦੀ ਪਰਿਵਾਰ ਦੀ ਖੁਸ਼ੀ ਵਿੱਚ ਸਾਮਲ ਹੁੰਦੇ ਹੋਏ ਦਿਲੀ ਮੁਬਾਰਕਬਾਦ ਭੇਜਦੇ ਹਾਂ।

***

## ਮਾਣਮੱਤਾ ਕਾਰਜ

ਪਟਵਾਰੀ ਤਰਨਪ੍ਰੀਤ ਰਾਮਪੁਰਾ ਨੇ ਆਪਣੇ ਯਤਨਾਂ ਨਾਲ ਫੇਸਬੁੱਕ ਰਾਹੀਂ ਉੱਦਮ ਕਰਕੇ ਤਰਕਸ਼ੀਲ ਮੈਗਜੀਨ ਦੇ 170 ਨਵੇਂ ਪਾਠਕ ਬਣਾਏ ਹਨ। ਜਿਨ੍ਹਾਂ ਵਿੱਚੋਂ 35 ਦੇ ਲਗਭਗ ਸਾਲਾਨਾ ਚੰਦੇ ਅਤੇ ਇੱਕ ਲਾਈਫ ਮੈਂਬਰਸ਼ਿਪ ਦਫਤਰ ਜਮ੍ਹਾਂ ਹੋ ਚੁੱਕੀ ਹੈ। ਬਠਿੰਡਾ ਜ਼ੋਨ ਦੀਆਂ ਸਰਗਰਮੀਆਂ ਵਧਾਉਣ ਲਈ ਬਠਿੰਡਾ ਵਿਖੇ ਦਫਤਰ ਲਈ ਖਰੀਦ ਕੀਤੀ ਗਈ ਜਗ੍ਹਾ ਦੀ ਕਾਗਜੀ ਕਾਰਵਾਈ ਮੁਕੰਮਲ ਕਰਵਾਉਣ ਵਿੱਚ ਵੀ ਵਿਸ਼ੇਸ਼ ਸਹਿਯੋਗ ਦਿੱਤਾ। ਇਹ ਮਾਣਮੱਤਾ ਕਾਰਜ ਸਰਾਹੁਣਯੋਗ ਹੈ ਤੇ ਨਾਲ ਹੀ ਪਾਠਕਾਂ/ ਤਰਕਸ਼ੀਲ ਕਾਮਿਆਂ ਲਈ ਪ੍ਰੇਰਨਾ ਸ੍ਰੋਤ ਵੀ ਹੈ।

# ਕਿਸ ਦੇ ਬਾਪ ਦਾ ਹਿੰਦੁਸਤਾਨ



ਜਸਵੰਤ ਮੁਹਾਲੀ

ਕਿੰਨਾ ਵੱਡਾ ਮੁੱਲ ਮੰਗਿਆ ਸੀ ਸੁਭਾਸ਼ ਚੰਦਰ ਬੋਸ ਨੇ ਆਜ਼ਾਦੀ ਦਾ, "ਤੁਸੀਂ ਮੈਨੂੰ ਖ਼ੂਨ ਦਿਓ, ਮੈਂ ਤੁਹਾਨੂੰ ਅਜ਼ਾਦੀ ਦੇਵਾਂਗਾ।" ਅਜ਼ਾਦੀ ਸੰਗਰਾਮ ਦੇ ਆਗੂ ਪਹਿਲਾਂ ਆਪ ਜੇਲ੍ਹੀਂ ਗਏ। ਲੋਕਾਂ ਦਾ ਭਰੋਸਾ ਜਿੱਤਿਆ। ਫਿਰ ਲੋਕ ਵੀ ਪਿੱਛੇ ਨਾ ਰਹੇ। ਉਨ੍ਹਾਂ ਖ਼ੂਨ ਦਿੱਤਾ, ਧਰਮ ਨਿਰਪੱਖ ਅਜ਼ਾਦ ਦੇਸ਼ ਲਈ। "ਸਭੀ ਕਾ ਖ਼ੂਨ ਹੈ ਸ਼ਾਮਲ ਯਹਾਂ ਕੀ ਮਿੱਟੀ ਮੇਂ..."। 'ਤੇ ਆਖਰ ਇਸ ਦੇਸ਼ ਨੂੰ ਅੰਗਰੇਜ਼ ਛੱਡ ਕੇ ਜਾਣ ਲਈ ਮਜ਼ਬੂਰ ਹੋ ਗਿਆ। ਉਹ ਦੇ ਗਿਆ ਦੋ 'ਆਜ਼ਾਦ' ਮੁਲਕ ਤੇ ਵਿਚਾਲੇ ਖਿੱਚ ਗਿਆ ਬੇਦੋਸ਼ਿਆਂ ਦੇ ਖ਼ੂਨ ਦੀ ਲਕੀਰ। ਉਨ੍ਹਾਂ ਲੋਕਾਂ ਦੇ ਖ਼ੂਨ ਦੀ ਜੋ ਵਰਤੇ ਗਏ ਸਨ, ਧਾਰਮਿਕ ਰਾਸ਼ਟਰਵਾਦ ਦੇ ਆਗੂਆਂ ਵੱਲੋਂ। ਮੁਸਲਿਮ ਲੀਗ ਤੇ ਆਰ.ਐਸ.ਐਸ. ਦੇ ਆਗੂਆਂ "ਦੋ ਕੌਮਾਂ ਦਾ ਸਿਧਾਂਤ" ਘੜ ਲਿਆ ਸੀ। ਉਨ੍ਹਾਂ ਤੀਲੀ ਲਾਈ, ਫੂਕਾਂ ਮਾਰੀਆਂ ਤੇ ਦੋਵੇਂ ਪਾਸੇ ਬਦਲਾ ਲਊ ਨਫ਼ਰਤ ਦੇ ਭਾਂਬੜ ਮੱਚ ਉੱਠੇ। ਸੋਚਣ ਵਾਲੀ ਗੱਲ ਹੈ ਕਿ ਜੇ ਪਾਕਿਸਤਾਨ ਆਮ ਮੁਸਲਮਾਨਾਂ ਦੀ ਤੇ ਹਿੰਦੁਸਤਾਨ ਆਮ ਹਿੰਦੂਆਂ ਦੀ ਅਵਾਜ਼ ਸੀ ਤਾਂ ਫਿਰ ਵੀ ਦੇਸ਼ ਦੀ ਵੰਡ ਹੋਣ 'ਤੇ ਉਹ ਆਪਣੀ-ਆਪਣੀ ਵਸੇਬ ਛੱਡਣ ਨੂੰ ਤਿਆਰ ਕਿਉਂ ਨਹੀਂ ਸਨ। ਉਨ੍ਹਾਂ ਨੂੰ ਤਾਂ ਆਪਣੇ ਸੁਪਨਿਆਂ ਦੇ ਦੇਸ਼ ਖੁਸ਼ੀ-ਖੁਸ਼ੀ ਚਲੇ ਜਾਣਾ ਚਾਹੀਦਾ ਸੀ। ਪਰ ਇਨ੍ਹਾਂ ਨੂੰ ਤਾਂ ਵੱਢ-ਟੁੱਕ ਕਰਕੇ ਜਲਾਵਤਨ ਕੀਤਾ ਗਿਆ। ਕਈ ਫਿਰ ਵੀ ਨਹੀਂ ਗਏ। ਕੀ ਇਹ ਵੰਡ ਲੋਕਾਂ ਦੀ ਆਵਾਜ਼ ਹੀ ਨਹੀਂ ਸੀ ? ਸਿਰਫ ਕੁੱਝ ਫਿਰਕੂ ਆਗੂਆਂ ਦੀ ਇੱਛਾ ਸੀ ? ਕਿਸੇ ਨੇ ਇਹ ਠੀਕ ਹੀ ਕਿਹਾ ਹੈ ਕਿ ਦੰਗੇ ਹੁੰਦੇ ਨਹੀਂ ਕਰਵਾਏ ਜਾਂਦੇ ਹਨ। ਦੋਵਾਂ ਮੁਲਕਾਂ ਦੇ ਅਵਾਮ ਵਿਚ ਸਾਂਝ ਨੂੰ ਲੈ ਕੇ ਕਿੰਨੀਆਂ ਫਿਲਮਾਂ ਨਾਵਲ ਰਚੇ ਗਏ ਹਨ।

ਅਮਰੀਕਾ ਤੇ ਯੂਰਪ ਨਾਲ ਸਾਡਾ ਕੁੱਝ ਵੀ ਸਾਂਝਾ ਨਹੀਂ। ਮੋਦੀ ਉੱਧਰ ਜਾਵੇ ਤਾਂ "ਹਾਉਡੀ ਮੋਦੀ" ਟਰੰਪ ਆਵੇ ਤਾਂ "ਨਮਸਤੇ ਟਰੰਪ"। ਇਸ ਵਿੱਚ ਅਪਣੱਤ ਨਹੀਂ ਡਰਾਮਾ ਹੈ ? ਸਵਾਰਥ ਹੈ, ਬਹੁਕੌਮੀ ਸਰਮਾਏਦਾਰਾਂ ਦਾ ਜਾਂ ਮੋਦੀ ਤੇ ਟਰੰਪ ਦੇ ਆਪਣੇ-ਆਪਣੇ ਵੋਟ ਬੈਂਕ ਦਾ। ਸਾਡੇ ਚੰਗੇ ਗੁਆਂਢੀ ਹੋਣ ਦਾ ਫਾਇਦਾ (ਸ਼ਾਇਦ ਲੀਡਰਾਂ ਤੋਂ ਬਿਨ੍ਹਾਂ) ਸਾਡੇ ਹਰ ਵਰਗ ਨੂੰ ਹੈ। ਰੱਖਿਆ ਬੱਜਟ ਵੀ ਘਟਦਾ ਹੈ। ਅਸਗਰ ਵਜਾਹਤ ਦੇ ਨਾਵਲ 'ਰਾਵੀ ਵਿਰਸਾ' ਦੇ ਪਾਤਰ ਦੀ ਹੂਕ ਹੈ- "ਪਾਰਟੀਸ਼ਨ ਨੂੰ ਸੱਠ ਸਾਲ ਹੋ ਗਏ ਨੇ। ਪਰ ਪੰਜਾਬੀ ਜ਼ੁਬਾਨ ਤੇ ਪੰਜਾਬੀ ਤਹਿਜ਼ੀਬ, ਇਸ ਪਤਲੀ ਜਿਹੀ ਲਕੀਰ ਉੱਤੇ ਕੁਰਬਾਨ ਤਾਂ ਨਹੀਂ ਕੀਤੀ ਜਾ ਸਕਦੀ ਨਾ। ਇਨਸਾਨੀ ਜਜਬੇ ਤੇ ਮਿੱਟੀ ਦਾ ਮੋਹ ਕਾਗਜ਼ ਉੱਤੇ ਖਿੱਚੀਆਂ ਲਕੀਰਾਂ ਨਾਲ ਖ਼ਤਮ ਨਹੀਂ ਹੋ ਸਕਦੇ। ਮੰਨਿਆ ਕਿ ਹੁਣ ਇਹ ਹਕੀਕਤ ਹੈ, ਪਰ ਹਕੀਕਤ ਨੂੰ ਸਮਝਣ ਦੇ ਸੈਂਕੜੇ ਤਰੀਕੇ ਹੋ ਸਕਦੇ ਨੇ। ਅਸੀਂ ਕਿਹੜਾ ਤਰੀਕਾ ਅਪਨਾਉਣਾ ਚਾਹੁੰਦੇ ਹਾਂ। ਫੇਰ ਦੁਨੀਆਂ ਉੱਤੇ ਝਾਤ ਮਾਰ ਕੇ ਦੇਖੋ। ਯੂਰਪ ਦੇ ਉਹ ਦੇਸ਼ ਜਿਨ੍ਹਾਂ ਦੀਆਂ ਜ਼ੁਬਾਨਾਂ ਅਲੱਗ ਨੇ ਤਹਿਜ਼ੀਬ ਵੱਖਰੀ ਹੈ, ਵਿਰਾਸਤ ਅਲੱਗ ਹੈ, ਉਹ ਆਪਣੀਆਂ ਸਰਹੱਦਾਂ ਨੂੰ ਦੋਸਤਾਨਾਂ ਸਰਹੱਦ ਬਣਾ ਰਹੇ ਨੇ। ਸਰਹੱਦਾਂ ਹੈਨ ਪਰ ਦਿਲਾਂ ਨੂੰ ਵੰਡਣ ਵਾਲੀਆਂ, ਇਨਸਾਨਾਂ ਨੂੰ ਕਤਲ ਕਰਨ ਵਾਲੀਆਂ ਸਰਹੱਦਾਂ ਨਹੀਂ। ਯੋਰਪ ਦੇ ਦੇਸ਼ ਆਪਣੀ ਵੱਖ ਪਛਾਣ ਦੇ ਬਾਵਜੂਦ ਇੱਕ ਹੋ ਗਏ ਨੇ ਤਾਂ ਪੂਰਬੀ ਤੇ ਪੱਛਮੀ ਪੰਜਾਬ ਦੇ ਲੋਕਾਂ ਨੇ ਕੀ ਗਲਤੀ ਕੀਤੀ ਹੈ। ਇਹ ਤਾਂ ਇੱਕ ਜ਼ੁਬਾਨ, ਇੱਕ ਤਹਿਜੀਬ, ਇਕ ਵਿਰਾਸਤ, ਇੱਕ ਇਤਿਹਾਸ ਦਾ ਮਾਮਲਾ ਹੈ। ਇਸ ਵਿੱਚ ਐਨੀ ਦੂਰੀ ਐਨਾ ਪਾੜਾ ਕਿਉਂ ?"

ਪਰ ਇਸ ਹੂਕ ਨੂੰ ਕੌਣ ਸੁਣੇ। ਸਿਆਸਤ ਦੀ ਆਪਣੀ ਗਰਜ਼ ਹੈ। ਨੇਤਾਵਾਂ ਦੇ ਮੂੰਹ ਖੁੱਲ੍ਹੇ, ਦਿਮਾਗ ਬੰਦ ਹਨ। ਉਨ੍ਹਾਂ ਨੇ "ਵੰਡ ਪਾਓ ਤੇ ਰਾਜ ਕਰੋ" (Divide and Rule) ਵਾਲੇ ਵਾਇਰਸ ਦਾ ਨਵਾਂ ਰੂਪ ਬਣਾ ਲਿਆ ਹੈ "ਭਟਕਾਓ ਤੇ ਰਾਜ ਕਰੋ" (Divert and Rule) ਇਸ ਭਟਕਣ ਨੇ ਖ਼ੂਨ ਦੇ ਕੇ ਮਿਲੀ ਆਜ਼ਾਦੀ ਮਾਨਸਿਕ ਗੁਲਾਮੀ ਬਣਾ ਦਿੱਤੀ ਹੈ।

ਗੁਆਂਢੀ ਦੇਸ਼ ਦਾ ਸੰਵਿਧਾਨ ਇਸਲਾਮਿਕ ਹੈ ਪਰ ਆਰਥਿਕਤਾ ਵੱਲੋਂ ਉਸਦੇ ਦੋ ਰੁਪਏ ਸਾਡੇ ਇਕ ਦੇ ਬਰਾਬਰ ਹਨ। ਹੁਣ ਤਾਂ ਅਸੀਂ ਵੀ ਪ੍ਰਧਾਨ ਮੰਤਰੀ ਚੁਣ ਲਿਆ ਹੈ ਜੋ ਕਹਿ ਚੁੱਕਾ ਹੈ "ਮੈਂ ਹਿੰਦੂ ਰਾਸ਼ਟਰਵਾਦੀ ਹੂੰ"। 'ਤੇ ਉਧਰ ਇੱਕ ਡਾਲਰ ਦੇ ਬਰਾਬਰ ਸਾਡੇ 100 ਰੁਪਏ ਹੋਣ ਹੀ ਵਾਲੇ ਹਨ। ਹਾਲੇ ਤਾਂ ਇੱਕ ਛੋਟੇ ਹਿੱਸੇ ਨੂੰ 'ਅਜ਼ਾਦ ਸਿੱਖ ਹੋਮਲੈਂਡ' ਦੀ ਕਸਕ ਰਹਿੰਦੀ ਹੈ।

"ਕਿਸੀ ਕੇ ਬਾਪ ਕਾ ਹਿੰਦੁਸਤਾਨ ਥੋੜੀ ਹੈ" ਕਹਿਣ ਵਾਲਾ ਸ਼ਾਇਰ ਚਲਾ ਗਿਆ ਹੈ। ਸਰਕਾਰ ਇਹੀ ਚਾਹੁੰਦੀ ਹੈ ਕਿ ਹਰ ਫਿਰਕੇ ਨੂੰ ਲਗਦਾ ਰਵ੍ਹੇ ਕਿ ਹਿੰਦੁਸਤਾਨ ਉਸਦੇ ਬਾਪ ਦਾ ਹੈ ਤਾਂ ਕਿ ਏਥੋਂ ਦੇ ਵਸੀਲੇ ਇੰਝ ਲੁਟਾਏ ਜਾ ਸਕਣ ਜਿਵੇਂ ਭਾਰਤ ਪੂੰਜੀਪਤੀਆਂ ਦੇ ਬਾਪ ਦਾ ਹੋਵੇ। ਅਸਲ ਵਿੱਚ ਇਹ 130 ਕਰੋੜ ਭਾਰਤੀਆਂ ਦਾ ਹੈ।



# ਮਿਲਖਾ ਸਿੰਘ ਦੀ ਸਵੈ-ਜੀਵਨੀ ਅਤੇ ਕਵੀ ਪਾਸ਼



ਫਲਾਇੰਗ ਸਿੱਖ ਮਿਲਖਾ ਸਿੰਘ ਦੀ ਸਵੈ-ਜੀਵਨੀ ਅਸਲ ਵਿੱਚ ਪਾਸ਼ ਦੁਆਰਾ ਲਿਖੀ ਗਈ। ਜਿਸ ਵਿਚ ਜਦੋਂ ਮਿਲਖਾ ਸਿੰਘ ਦੌੜਦਾ ਦਿਖਾਈ ਦਿੰਦਾ ਹੈ। ਉਸਦੇ ਨਾਲ ਹੀ ਮੁਲਕ ਦੀ ਵੰਡ ਦੇ ਗਹਿਰੇ ਦਰਦ ਕਾਰਨ ਭਾਰਤ ਅਤੇ ਪਾਕਿਸਤਾਨ ਦੌੜਦਾ ਦਿਖਾਈ ਦਿੰਦਾ ਹੈ। ਪਾਸ਼ ਉਸ ਵੇਲੇ 'ਦੇਸ਼ ਪ੍ਰਦੇਸ਼' ਪੱਤ੍ਰਿਕਾ ਲਈ ਕੰਮ ਕਰਦਾ ਸੀ। ਉਸਦੇ ਸੰਪਾਦਕ ਤਰਸੇਮ ਪੁਰੇਵਾਲ ਨੇ ਮਿਲਖਾ ਸਿੰਘ ਦੀ ਸਵੈ-ਜੀਵਨੀ ਲਿਖਣ ਦਾ ਕੰਮ ਹੱਥ ਫੜਾ ਦਿੱਤਾ। ਉਸਦੇ ਉਸ ਵੇਲੇ ਦੇ ਨੇੜਲੇ ਸਮਕਾਲੀ ਸ਼ਮਸ਼ੇਰ ਸਿੰਘ ਸੰਧੂ ਨੂੰ ਇਸ ਪ੍ਰੋਜੈਕਟ ਦੀ ਜਾਣਕਾਰੀ ਸੀ। ਸ਼ਮਸ਼ੇਰ ਸਿੰਘ ਸੰਧੂ 'ਇੱਕ ਪਾਸ਼ ਇਹ ਵੀ' ਕਿਤਾਬ ਵਿਚ ਲਿਖਦੇ ਨੇ ਕਿ ਇੱਕ ਵਾਰ ਪਾਸ਼ ਦੇ ਨਾਲ ਮੈਂ ਵੀ ਚੰਡੀਗੜ੍ਹ ਮਿਲਖਾ ਸਿੰਘ ਦੇ ਘਰ ਗਿਆ ਸੀ। ਉਸ ਵੇਲੇ ਮਿਲਖਾ ਸਿੰਘ ਨੇ ਪਾਸ਼ ਨੂੰ ਕਿਹਾ ਕਿ ਮੈਂ ਗੱਡੀ ਅਤੇ ਡਰਾਇਵਰ ਵੀ ਪਾਸ਼ ਤੇਰੇ ਨਾਲ ਭੇਜ ਦਿੰਦਾ ਹਾਂ ਤੂੰ, ਕਿਤੇ ਪਹਾੜਾਂ ਜਾਂ ਬਾਗਾਂ ਵਿਚ ਜਾ ਕੇ ਇਹ ਕਿਤਾਬ ਮੁਕੰਮਲ ਕਰ ਦੇ। ਪਾਸ਼ ਤਾਂ ਨਿਵੇਕਲੀ ਮਿੱਟੀ ਦਾ ਜਾਇਆ ਸੀ। ਉਸਨੇ ਇਹ ਪੇਸ਼ਕਸ਼ ਅਪ੍ਰਵਾਨ ਕਰ ਦਿੱਤੀ। ਟੁੱਟੀ ਵੱਧਰ ਵਾਲੀ ਚੱਪਲ ਪਾ ਕੇ, ਸਦਾ ਸਫਰ 'ਤੇ ਰਹਿਣ ਵਾਲਾ ਪਾਸ਼ ਆਪਣੇ ਅੰਦਰ ਮਿਲਖਾ ਸਿੰਘ ਨੂੰ ਆਤਮਸਾਤ ਕਰਕੇ ਆਪਣੀ ਹੀ ਤਰੰਗ ਵਿੱਚ ਮਸਤ ਹੋ ਕੇ ਉਸਦੀ ਸਵੈ ਜੀਵਨੀ ਲਿਖਦਾ ਰਿਹਾ।




***ਅੱਜ ਮਿਲਖਾ ਸਿੰਘ ਦੇ ਵਿਛੋੜੇ 'ਤੇ ਉਹਨਾਂ ਦੀ ਦੌੜਾਕਾਂ ਦੀ ਦੁਨੀਆਂ ਚ ਮਿਹਨਤ ਨੂੰ ਸਲਾਮ ਕਰਦਿਆਂ ਪਾਸ਼ ਦੀ ਕਲਮ ਤੋਂ ਲਿਖੇ ਸਾਹਿਤਕ ਸੰਸਾਰ ਦੇ ਇਸ ਨਜ਼ਰਾਨੇ ਨੂੰ ਵੀ ਯਾਦ ਕਰਨਾ ਜਰੂਰੀ ਹੈ।***

**ਅਮੋਲਕ ਸਿੰਘ, ਪ੍ਰਧਾਨ**

ਪੰਜਾਬ ਲੋਕ ਸੱਭਿਆਚਾਰਕ ਮੰਚ (ਪਲਸ ਮੰਚ)

***ਸਲਾਮ ਜ਼ਿੰਦਗੀ***

## ਬੁਲੰਦ ਜ਼ਜ਼ਬੇ ਦੀ ਪ੍ਰੇਰਨਾ



ਮੁਹੰਮਦ ਇਸ਼ਤਿਆਕ ਨਾਂ ਦੇ ਕਿਰਤੀ ਨੇ 10 ਸਾਲ ਪਹਿਲਾਂ ਮੈਸੂਰ ਦੇ ਰਾਜੀਵ ਨਗਰ ਵਿੱਚ ਮਸਜਿਦ ਕੋਲ ਇੱਕ ਸ਼ੈੱਡ ਵਿੱਚ ਲਾਇਬਰੇਰੀ ਸ਼ੁਰੂ ਕੀਤੀ। ਪਾਠਕ ਜੁੜਨ ਲੱਗੇ। ਪਹਿਲਾਂ ਅਖਬਾਰਾਂ ਦੀ ਆਮਦ ਫਿਰ ਪੁਸਤਕਾਂ। ਲਾਇਬਰੇਰੀ ਵਿੱਚ ਕੰਨੜ, ਤਾਮਿਲ, ਅੰਗਰੇਜੀ ਤੇ ਉਰਦੂ ਭਾਸ਼ਾਵਾਂ ਦੇ 17 ਅਖਬਾਰ ਆਉਣ ਲੱਗੇ। ਹੌਲੀ ਹੌਲੀ ਪਾਠਕਾਂ ਦੀ ਗਿਣਤੀ ਵਧਣ ਲੱਗੀ। ਮੱਦਦ ਲਈ ਸੁਹਿਰਦ ਲੋਕ ਨਾਲ ਖੜ੍ਹੇ। ਸਹਿਯੋਗ ਨਾਲ ਲਾਇਬਰੇਰੀ ਵਿੱਚ ਪੁਸਤਕਾਂ ਦੀ ਗਿਣਤੀ 11 ਹਜਾਰ ਤੱਕ ਪਹੁੰਚ ਗਈ। ਲਾਇਬਰੇਰੀ ਦੇ ਸੰਚਾਲਕ ਦੇ ਸਿਰੜ ਤੇ ਸੋਚ ਦੀ ਬੁਲੰਦੀ ਆਪਣੇ ਆਪ 'ਚ ਇੱਕ ਸਬਕ ਹੈ। ਖੁਦ ਬਚਪਨ ਵਿੱਚ ਮਹਿਜ਼ 15 ਦਿਨ ਸਕੂਲ ਗਿਆ। ਪੜ੍ਹਾਈ ਦੇ ਡਰੋਂ ਘਰ ਛੱਡ ਬੰਧੂਆ ਮਜਦੂਰ ਬਣਿਆ। ਹੁਣ ਵੀ ਸੀਵਰੇਜ ਕਾਮਾ ਹੈ। ਖੁਦ ਨਾ ਪੜ੍ਹ ਸਕਣ ਦਾ ਮਲਾਲ ਹੈ। ਸਮਾਜ ਨੂੰ ਪੜ੍ਹਣ, ਲਿਖਣ, ਸੋਚਣ ਲਾਉਣ ਲਈ ਲਾਇਬਰੇਰੀ ਖੋਲ੍ਹਣ ਦਾ ਕਾਰਜ ਹੱਥ ਲਿਆ। ਪਿਛਲੇ ਦਿਨੀਂ ਮੁਹੰਮਦ ਇਸ਼ਤਿਆਕ ਦੇ ਅਣਥੱਕ ਯਤਨਾਂ ਨਾਲ ਬਣੀ ਲਾਇਬਰੇਰੀ ਗਿਆਨ ਵਿਰੋਧੀ ਅਨਸਰਾਂ ਦੀ ਸਾਜਿਸ਼ ਸਦਕਾ ਅੱਗ ਦੀ ਭੇਂਟ ਚੜ੍ਹ ਗਈ। ਸਾਰੀਆਂ ਪੁਸਤਕਾਂ ਜਲ ਗਈਆਂ। ਪਰ 62 ਸਾਲਾਂ ਇਸ਼ਤਿਆਕ ਦਾ ਹੌਂਸਲਾ ਨਾ ਹਾਰਿਆ। ਮੁੜ ਲੋਕ ਨਾਲ ਆਏ। ਲਾਇਬਰੇਰੀ ਮੁੜ ਚਲਾ ਦਿੱਤੀ ਗਈ। ਗਿਆਨ ਦਾ ਸਾਗਰ ਮੁੜ ਵਹਿਣ ਲੱਗਾ। ਬੁਲੰਦ ਜ਼ਜ਼ਬੇ ਦੀ ਪ੍ਰੇਰਨਾ ਨੂੰ ਸਲਾਮ ਹੈ।



*ਸੱਚ ਦੇ ਸੰਗਰਾਮ ਨੇ ਹਰਨਾ ਨਹੀਂ.....*

## ਸ਼ਹਾਦਤ ਦਾ ਸੂਹਾ ਰੰਗ : ਸਟੇਨ ਸੁਆਮੀ

ਆਪਣੇ ਆਦਿ ਵਾਸੀ ਲੋਕਾਂ ਦੀ ਬੇਖੌਫ਼ ਆਵਾਜ ਸੀ, ਫਾਦਰ ਸਟੇਨ ਸੁਆਮੀ। ਜਲ, ਜੰਗਲ, ਜ਼ਮੀਨ ਨੂੰ ਬਚਾਉਣ ਦੇ ਸੰਘਰਸ਼ਾਂ ਦਾ ਮੋਹਰੀ। ਕੁਦਰਤ ਦੇ ਕਲਾਵੇ ਵਿੱਚ ਰਹਿਣ ਵਾਲੇ ਆਦਿਵਾਸੀਆਂ ਦੀਆਂ ਅੱਖਾਂ ਦਾ ਤਾਰਾ। ਫਾਸ਼ੀਵਾਦੀ ਹਕੂਮਤ ਦੀ ਨਜਰ 'ਚ ਉਸਦਾ ਕਸੂਰ ਇਹੋ ਸੀ ਕਿ ਜੰਗਲਾਂ ਚ ਵਸਦੇ ਆਦਿ ਵਾਸੀ ਲੋਕਾਂ ਨੂੰ ਚੇਤਨਾ ਦੀ ਜਾਗ ਲਾਉਂਦਾ ਸੀ। ਉਨ੍ਹਾਂ ਦੀ ਬਾਂਹ ਬਣਦਾ ਸੀ। ਜੰਗਲ ਦੀਆਂ ਧੀਆਂ ਨੂੰ ਕਾਰਪੋਰੇਟਾਂ ਦੀਆਂ ਆਦਮਖੋਰ ਗਿਰਝਾਂ ਤੋਂ ਬਚਾਉਣ ਵਿੱਚ ਆਗੂ ਰੋਲ ਨਿਭਾਉਂਦਾ ਸੀ। ਚੰਗੇਰੀ, ਬਰਾਬਰੀ ਤੇ ਇਨਸਾਫ ਭਰੀ ਜਿੰਦਗੀ ਉਸਦਾ ਉਦੇਸ਼ ਸੀ। 50 ਸਾਲਾਂ ਤੋਂ ਆਦਿ ਵਾਸੀਆਂ ਦੇ ਹੱਕਾਂ, ਹਿਤਾਂ ਲਈ ਸੰਘਰਸ਼ ਕਰਨ ਵਾਲਾ 84 ਸਾਲਾਂ ਸਵਾਮੀ ਫ਼ਿਰਕੂ ਫਾਸ਼ੀ ਮੋਦੀ ਹਕੂਮਤ ਦੀਆਂ ਅੱਖਾਂ ਵਿੱਚ ਰੋੜ ਬਣ ਰੜਕਦਾ ਸੀ। ਦੇਸ਼ ਦੇ ਹੋਰਨਾਂ ਨਾਮਵਰ ਬੁੱਧੀਜੀਵੀਆਂ ਨਾਲ ਸਟੇਨ ਸੁਆਮੀ ਨੂੰ ਵੀ ਭੀਮਾ ਕੋਰੇ ਗਾਉਂ ਕੇਸ ਵਿੱਚ ਗ੍ਰਿਫਤਾਰ ਕਰਕੇ ਜੇਲ੍ਹ ਡੱਕਿਆ ਗਿਆ। ਮਾਨਵੀ ਹੱਕਾਂ ਨੂੰ ਦਰਕਿਨਾਰ ਕਰਦਿਆਂ ਫਾਸ਼ੀਵਾਦੀ ਮੋਦੀ ਹਕੂਮਤ ਨੇ ਕੋਵਿਡ ਤੇ ਹੋਰ ਬਿਮਾਰੀਆਂ ਦੇ ਚਲਦਿਆਂ ਸੁਆਮੀ ਨੂੰ ਕੋਈ ਰਾਹਤ ਨਹੀਂ ਦਿੱਤੀ। ਆਈ.ਸੀ.ਯੂ. ਵਿੱਚ ਆਕਸੀਜਨ 'ਤੇ ਜਿਉਂਦੇ ਸਟੇਨ ਸੁਆਮੀ ਦੇ ਪੈਰਾਂ ਵਿੱਚ ਬੇੜੀਆਂ ਹਕੂਮਤ ਤੇ ਇਨਸਾਫ ਦਾ ਦਮ ਭਰਨ ਵਾਲਿਆਂ ਦੇ ਮੱਥੇ ਕਲੰਕ ਨੇ। ਹਾਲਤਾਂ ਨਾਲ ਜੂਝਦਾ ਸੁਆਮੀ ਆਖਰ 5 ਜੁਲਾਈ 2021 ਨੂੰ ਹਸਪਤਾਲ ਵਿੱਚ ਸ਼ਹਾਦਤ ਦਾ ਜਾਮ ਪੀ ਗਿਆ। ਫਾਦਰ ਸਟੇਨ ਸੁਆਮੀ ਦੀ ਸ਼ਹਾਦਤ ਲੋਕ ਹਿਤਾਂ ਦੇ ਰਖਵਾਲਿਆਂ ਲਈ ਚੁਣੌਤੀ ਹੈ ਤੇ ਸਬਕ ਵੀ। ਇਸ ਸ਼ਹਾਦਤ ਦੀ ਵਿਰਾਸਤ 'ਤੇ ਤੁਰਦੇ ਰਹਿਣ ਦਾ ਅਹਿਦ ਵਕਤ ਦੀ ਲੋੜ ਹੈ। ਸਟੇਨ ਸੁਆਮੀ ਦੀ ਸ਼ਹਾਦਤ ਦਾ ਸ਼ੋਖ ਰੰਗ ਫਿਜ਼ਾ ਵਿੱਚ ਘੁਲ ਗਿਆ ਹੈ ਜਿਹੜਾ ਹੱਕ ਸੱਚ ਦੀ ਆਵਾਜ਼ ਬਣ ਕੇ ਗੂੰਜਦਾ ਰਹੇਗਾ।



## ਸ਼ਹੀਦ ਖੁਦੀ ਰਾਮ ਬੋਸ

ਆਜਾਦੀ ਦੇ ਸੰਗਰਾਮ ਵਿੱਚ ਦੇਸ਼ ਭਗਤਾਂ ਦੀਆਂ ਅਥਾਹ ਕੁਰਬਾਨੀਆਂ ਦਾ ਸੂਹਾ ਇਤਿਹਾਸ ਹੈ। 11 ਅਗਸਤ 1908 ਨੂੰ ਮੁਜ਼ੱਫਰਪੁਰ ਕਾਂਸੀਪੀਰੈਂਸੀ (ਸਾਜਿਸ਼) ਕੇਸ ਅਧੀਨ ਸ਼ਹਾਦਤ ਦਾ ਜਾਮ ਪੀਣ ਵਾਲੇ ਖੁਦੀ ਰਾਮ ਬੋਸ ਛੋਟੀ ਉਮਰ ਦੇ ਸ਼ਹੀਦ ਬਣੇ। ਉਹ ਬੰਗਾਲ ਦੇ ਸ਼ਹਾਦਤ ਦਾ ਜਾਮ ਪੀਣ ਵਾਲੇ ਪਹਿਲੇ ਦੇਸ਼ ਭਗਤ ਸਨ। ਫਾਂਸੀਂ 'ਤੇ ਚੜ੍ਹਨ ਵੇਲੇ ਬੋਸ ਦੀ ਉਮਰ 18 ਸਾਲ 8 ਮਹੀਨੇ ਤੇ 11 ਦਿਨ ਸੀ। ਅਜਿਹੇ ਦੇਸ਼ ਭਗਤਾਂ ਦੇ ਸੁਪਨਿਆਂ ਦਾ ਦੇਸ਼ ਬਣਾਉਣਾ ਤੇ ਕੁਰਬਾਨੀਆਂ ਦਾ ਕਰਜ਼ ਚੁਕਾਉਣਾ ਅਜੇ ਬਾਕੀ ਹੈ।


If undelivered please return to :

**Tarksheel**

Tarksheel Bhawan, Tarksheel Chowk,
Sanghera By Pass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................